


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਨਾਨਕਸ਼ਾਹੀ ੫੪੧ ਨਵੰਬਰ 2009

ਜਿਲਦ ੫੩ ਅੰਕ ੮

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

ਗੁਰਬਾਣੀ ਵਿਚਾਰ

# ਦੀਵਾ ਬਲੈ ਅੰਧੇਰਾ ਜਾਇ

*ਦੀਵਾ ਬਲੈ ਅੰਧੇਰਾ ਜਾਇ॥*
*ਬੇਦ ਪਾਠ ਮਤਿ ਪਾਪਾ ਖਾਇ॥*
*ਉਗਵੈ ਸੂਰੁ ਨ ਜਾਪੈ ਚੰਦੁ॥*
*ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥*
*ਬੇਦ ਪਾਠ ਸੰਸਾਰ ਕੀ ਕਾਰ॥*
*ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ॥*
*ਬਿਨੁ ਬੂਝੇ ਸਭ **ਹੋਇ** ਖੁਆਰ॥*
*ਨਾਨਕ ਗੁਰਮੁਖਿ ਉਤਰਸਿ ਪਾਰਿ॥* (ਪੰਨਾ ੭੯੧)

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸੂਹੀ ਕੀ ਵਾਰ ਦੇ ਇਸ ਪਾਵਨ ਸਲੋਕ ਦੁਆਰਾ ਮਨੁੱਖ-ਮਾਤਰ ਨੂੰ ਰੱਬੀ ਗਿਆਨ ਦੇ ਇਕ ਸੋਮੇ ਧਾਰਮਿਕ ਗ੍ਰੰਥ 'ਚ ਵਿਦਮਾਨ ਨਿਰਮਲ ਗਿਆਨ ਨੂੰ ਗ੍ਰਹਿਣ ਕਰਨ, ਅਪਣਾਉਣ ਅਤੇ ਇਸ ਅਨੁਸਾਰ ਮਨੁੱਖਾ ਜੀਵਨ ਨੂੰ ਢਾਲਦਿਆਂ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਜਦੋਂ ਦੀਵਾ ਜਗਦਾ ਹੈ ਤਾਂ ਹਨੇਰਾ ਚਲਾ ਜਾਂਦਾ ਹੈ ਭਾਵ ਆਲੇ-ਦੁਆਲੇ ਰੌਸ਼ਨੀ ਹੋ ਜਾਂਦੀ ਹੈ। ਇਉਂ ਹੀ ਜਦੋਂ ਧਰਮ-ਗ੍ਰੰਥ ਨੂੰ ਪੜ੍ਹ ਕੇ ਇਸ 'ਚ ਵਿਦਮਾਨ ਗਿਆਨ ਲੈਂਦਿਆਂ ਮਨੁੱਖ-ਮਾਤਰ ਆਪਣੀ ਮੱਤ ਜਾਂ ਮਾਨਸਿਕ-ਆਤਮਿਕ ਅਵਸਥਾ ਨੂੰ ਬਦਲ ਲਵੇ ਭਾਵ ਚੰਗੇ ਪਾਸੇ ਤੋਰ ਲਵੇ ਤਾਂ ਦੁਸ਼ਟ ਕਰਮ ਖ਼ਤਮ ਹੋ ਜਾਂਦੇ ਹਨ। ਜਦੋਂ ਸੂਰਜ ਚੜ੍ਹ ਪੈਂਦਾ ਹੈ ਤਾਂ ਚੰਦਰਮਾ ਚੜ੍ਹਿਆ ਹੋਇਆ ਵੀ ਦਿਖਾਈ ਨਹੀਂ ਦਿੰਦਾ। ਇਸੇ ਤਰ੍ਹਾਂ ਜਦੋਂ ਮਨੁੱਖੀ ਦਿਲ ਵਿਚ ਗਿਆਨ ਦਾ ਉਜਾਲਾ ਹੋ ਜਾਂਦਾ ਹੈ ਤਾਂ ਇਸ ਦਾ ਅਗਿਆਨ ਦਾ ਹਨੇਰਾ ਮਿਟ ਜਾਂਦਾ ਹੈ।

ਗੁਰੂ ਜੀ ਕਥਨ ਕਰਦੇ ਹਨ ਕਿ ਧਾਰਮਿਕ ਗ੍ਰੰਥਾਂ ਦਾ ਪਾਠ ਕਰਨਾ ਦੁਨੀਆਂ ਨੇ ਇਕ ਕੰਮ ਭਾਵ ਰਸਮ ਕਰਕੇ ਅਪਣਾਇਆ ਹੋਇਆ ਹੈ। ਪਰੰਤੂ ਅਸਲ ਵਿਦਵਾਨ ਜਨ ਇਨ੍ਹਾਂ ਨੂੰ ਪੜ੍ਹ ਕੇ ਇਨ੍ਹਾਂ ਉੱਪਰ ਵਿਚਾਰ ਵੀ ਕਰਦੇ ਹਨ। ਸਹੀ ਸੇਧ ਵਿਚ ਤੁਰਨ ਵਾਲੇ ਉਹੀ ਅਖਵਾ ਸਕਦੇ ਹਨ। ਭਾਵ ਮਾਤਰ ਪੜ੍ਹਨ ਨਾਲ ਆਤਮਕ ਲਾਭ ਨਹੀਂ ਹੋ ਸਕਦਾ, ਡੂੰਘੀ ਤੇ ਪੂਰੀ ਵਿਚਾਰ ਦੀ ਬਹੁਤ ਲੋੜ ਹੈ। ਜਦੋਂ ਤਕ ਧਾਰਮਿਕ ਗ੍ਰੰਥਾਂ ਨੂੰ ਪੜ੍ਹਨ ਵਾਲਾ ਅਸਲ ਰਮਜ਼ ਨੂੰ ਜਾਣ ਨਹੀਂ ਲੈਂਦਾ ਉਹ ਇਧਰ-ਉਧਰ ਭਟਕਦਾ ਤੇ ਖੁਆਰ ਹੀ ਹੁੰਦਾ ਹੈ। ਗੁਰੂ ਪਾਤਸ਼ਾਹ ਜੀ ਸਪੱਸ਼ਟ ਕਰਦੇ ਹਨ ਕਿ ਸਤਿਗੁਰੂ ਦੀ ਨਿਰਮਲ ਸਿੱਖਿਆ, ਸੱਚੇ ਉਪਦੇਸ਼ ਨੂੰ ਸੁਣਨ, ਸਮਝਣ ਤੇ ਅਪਣਾਉਣ ਵਾਲਾ ਮਨੁੱਖ ਆਪਣੇ ਜੀਵਨ-ਉਦੇਸ਼ ਨੂੰ ਪੂਰਾ ਕਰਦਾ ਹੈ ਤੇ ਉਸ ਦਾ ਪਾਰ ਉਤਾਰਾ ਹੋ ਜਾਂਦਾ ਹੈ।

ਸੰਪਾਦਕੀ

# ਗੁਰੂ ਨਾਨਕ ਆਗਮਨ ਦੀ ਖੁਸ਼ੀ ਦਾ ਅਵਸਰ ਆਤਮ-ਵਿਸ਼ਲੇਸ਼ਣ ਦਾ ਸੁਅਵਸਰ

*ਗੁਰੂ ਨਾਨਕ ਪਾਤਸ਼ਾਹ ਦਾ ਇਸ ਸੰਸਾਰ 'ਤੇ ਆਉਣਾ ਇਸ ਦੇ ਕਲਿਆਣ ਤੇ ਉਧਾਰ ਹਿਤ ਇਕ ਖਾਸ ਇਤਿਹਾਸਕ ਘਟਨਾ ਹੈ। ਗੁਰੂ ਪਾਤਸ਼ਾਹ ਜੀ ਦੇ ਆਗਮਨ ਨਾਲ ਸਦੀਆਂ ਤੋਂ ਨਪੀੜੀ ਜਾ ਰਹੀ ਲੋਕਾਈ ਨੂੰ ਸੁਖ ਦਾ ਸਾਹ ਆਉਣਾ ਨਸੀਬ ਹੋਇਆ। ਬਹੁਪ੍ਰਕਾਰੀ ਗੁਲਾਮੀ ਹੰਢਾ ਰਹੇ ਲੋਕਾਂ ਦੀ ਬੰਦਖਲਾਸੀ ਦਾ ਸਬੱਬ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਆਗਮਨ ਨਾਲ ਹੀ ਬਣਿਆ। ਰੂਹਾਨੀ ਗਿਆਨ ਤੇ ਸੱਚ ਦਾ ਸੂਰਜ ਕਹਿਣ ਨੂੰ ਤਾਂ ਰਾਇ ਭੋਇ ਦੀ ਤਲਵੰਡੀ, ਜਿਸ ਨੂੰ ਗੁਰੂ ਜੀ ਦੇ ਪਵਿੱਤਰ ਨਾਮ ਸਹਿਤ ਨਨਕਾਣਾ ਸਾਹਿਬ ਕਰਕੇ ਪੁਕਾਰਿਆ ਜਾਂਦਾ ਹੈ, ਵਿਚ ਚੜ੍ਹਿਆ ਵੇਖਿਆ ਗਿਆ ਪਰੰਤੂ ਇਸ ਨੇ ਅਗਿਆਨ ਹਨੇਰਾ ਕੁੱਲ ਜਗਤ ਦਾ ਕੱਟ ਦਿੱਤਾ, ਇਸ ਨੇ ਪਰਮਾਤਮਾ ਦੇ ਨਾਮ ਨੂੰ ਭੁੱਲ ਚੁੱਕੀ ਲੋਕਾਈ ਨੂੰ ਇਹ ਅਨੂਠੀ ਦਾਤ ਬੜੇ ਭਰਪੂਰ ਰੂਪ 'ਚ ਦਿੱਤੀ। ਸੱਚ, ਗਿਆਨ ਤੇ ਨਾਮ ਨਾਲ ਵਰੋਸਾਈ ਲੋਕਾਈ ਸਰਸ਼ਾਰ ਹੋਈ।*

*ਗੁਰੂ ਜੀ ਆਪਣੇ ਜੀਵਨ-ਮਿਸ਼ਨ ਪ੍ਰਤੀ ਅਰੰਭਕ ਬਾਲਪਨ ਤੋਂ ਹੀ ਕਿੰਨੇ ਸੁਚੇਤ ਤੇ ਜਤਨਸ਼ੀਲ ਸਨ ਇਸ ਦਾ ਅਨੁਮਾਨ ਆਪ ਜੀ ਦੇ ਅਨੂਠੇ ਬਾਲ-ਜੀਵਨ ਦਾ ਬਿਰਤਾਂਤ ਪੜ੍ਹਿਆ-ਸੁਣਿਆ ਸਹਿਜੇ ਹੀ ਹੋ ਜਾਂਦਾ ਹੈ। ਗੁਰੂ ਜੀ ਨੇ ਗ੍ਰਿਹਸਤ ਵਿਚ ਪ੍ਰਭੂ-ਭਗਤੀ ਦਾ ਰਸਤਾ ਉਸ ਮੱਧ ਯੁੱਗ ਵਿਚ ਲੋਕਾਈ ਨੂੰ ਦਰਸਾਇਆ ਜਿਸ ਯੁੱਗ ਵਿਚ ਅਖੌਤੀ ਸਰੀਰਿਕ ਤਪ ਸਾਧਣ ਵਾਲਿਆਂ, ਜੰਗਲਾਂ ਵਿਚ ਵਾਸ ਕਰਨ ਵਾਲਿਆਂ, ਤੀਰਥਾਂ 'ਤੇ ਭ੍ਰਮਣ ਕਰਨ ਵਾਲਿਆਂ ਅਤੇ ਅਟੰਕ ਸਮਾਧੀਆਂ ਲਾਉਣ ਵਾਲੇ ਸਿਧਾਂ-ਜੋਗੀਆਂ ਦਾ ਬਹੁਤ ਜ਼ਿਆਦਾ ਜ਼ੋਰ ਸੀ, ਜਿਸ ਯੁੱਗ ਵਿਚ ਭੋਲੇ-ਭਾਲੇ ਲੋਕ ਇਕ ਤਾਂ ਉਨ੍ਹਾਂ ਦੀਆਂ ਸਰੀਰਿਕ ਅਥਵਾ ਭੌਤਿਕ ਜ਼ਰੂਰਤਾਂ ਪੂਰੀਆਂ ਕਰਦੇ ਤੇ ਦੂਜੇ ਪਾਸੇ ਉਨ੍ਹਾਂ ਦੀਆਂ ਕ੍ਰੋਪੀਆਂ ਤੇ ਸਰਾਪਾਂ ਤੋਂ ਬੇਹੱਦ ਖੌਫਜ਼ਦਾ ਵੀ ਹੋਏ ਰਹਿੰਦੇ।*

ਗੁਰੂ ਜੀ ਨੇ ਇਨ੍ਹਾਂ ਗ੍ਰਿਹਸਤ ਮਾਰਗ ਦੀ ਕਦਰ ਘਟਾਉਣ ਦਾ ਜਤਨ ਕਰਨ ਵਾਲੇ ਅਖੌਤੀ ਤਪੱਸਪਵੀਆਂ ਤੇ ਸਿੱਧਾਂ ਜੋਗੀਆਂ ਨੂੰ ਸਪੱਸ਼ਟ ਕੀਤਾ ਕਿ ਉਹ ਖੁਦ ਵੀ ਓਝੜੇ ਪਏ ਹੋਏ ਹਨ ਤੇ ਲੋਕਾਂ ਨੂੰ ਵੀ ਖੁਆਰ ਕਰ ਰਹੇ ਹਨ। ਸਿੱਧਾਂ ਜੋਗੀਆਂ ਨੂੰ ਗੁਰੂ ਜੀ ਨੇ ਸੁਝਾਅ ਦਿੱਤਾ ਕਿ ਜੇਕਰ ਤੁਸੀਂ ਪ੍ਰਭੂ-ਨਾਮ ਦੀ ਸਮਝ-ਸਾਰ ਰੱਖਦੇ ਹੋ ਤਾਂ ਫਿਰ ਲੋਕਾਂ ਨੂੰ ਵੀ ਇਹ ਵੰਡੋ, ਤੁਸਾਂ ਜੋ ਇੰਨੇ ਉੱਚੇ-ਉੱਚੇ ਬਰਫਾਨੀ ਪਹਾੜਾਂ ’ਤੇ ਆ ਕੇ ਸਮਾਧੀਆਂ ਲਾਈਆਂ ਹੋਈਆਂ ਹਨ ਇਨ੍ਹਾਂ ਦਾ ਲੋਕਾਂ ਨੂੰ ਕੀ ਲਾਭ ਹੈ? ਲੋਕ ਤਾਂ ਸੱਚੇ ਗਿਆਨ ਬਿਨਾਂ ਭਟਕ ਰਹੇ ਹਨ। ਉਨ੍ਹਾਂ ਨੂੰ ਰਾਹੇ ਪਾਉਣ ਦਾ ਖਿਆਲ ਕਰੋ। ਜੋਗ ਮਤ ਦੇ ਫੈਲਾਉ ਨੂੰ ਇਸ ਦੇਸ਼ ਵਿਚ ਡੱਕਾ ਲਾਉਣਾ ਗੁਰੂ ਪਾਤਸ਼ਾਹ ਦਾ ਇਕ ਮਹਾਨ ਕਾਰਨਾਮਾ ਸੀ। ਵਰਨਾ ਇਸ ਵਿਚ ਅੱਜ ਜੋਗੀਆਂ ਦੀ ਹੀ ਭਰਮਾਰ ਹੁੰਦੀ! ਸ੍ਰੇਸ਼ਟ ਧਰਮ ਗ੍ਰਿਹਸਤ ਧਰਮ ਨੂੰ ਜੋ ਮਾਨਤਾ ਜੋ ਵਡਿਆਈ ਅੱਜ ਹਾਸਲ ਹੈ, ਇਹ ਕਦਾਚਿਤ ਨਾ ਹੋ ਸਕਦੀ! ਅੱਜ ਦੇਸ਼-ਕੌਮ ’ਚ ਭਿਖਿਆ ਮੰਗਣ ਵਾਲਿਆਂ ਦੀ ਬਹੁਤਾਤ ਹੋਣੀ ਸੀ!

ਹਿੰਦੂ ਮੱਤ ਅਤੇ ਇਸਲਾਮ ਧਰਮ ਉਸ ਸਮੇਂ ਦੇ ਦੋ ਪ੍ਰਮੁੱਖ ਧਰਮ ਸਨ ਤੇ ਇਨ੍ਹਾਂ ਦੋਨਾਂ ਦੇ ਆਗੂ ਧਰਮ ਦਾ ਵਾਸਤਵਿਕ ਸਰੂਪ ਮੂਲੋਂ ਹੀ ਭੁਲਾ ਬੈਠੇ ਹੋਏ ਸਨ। ਸਤਿਗੁਰੂ ਜੀ ਨੇ ਇਨ੍ਹਾਂ ਦੋਨਾਂ ਨੂੰ ਧਰਮ ਦੇ ਹਕੀਕੀ ਰੂਪ ਤੋਂ ਜਾਣੂ ਕਰਾਉਣ ਹਿਤ ਲੰਮੇਰੀ ਜੀਵਨ ਘਾਲਣਾ ਘਾਲੀ। ਗੁਰੂ ਜੀ ਨੇ ਸੁਲਤਾਨਪੁਰ ਲੋਧੀ ਤੋਂ ਜਗਤ-ਕਲਿਆਣ ਹਿਤ, ਭਾਈ ਮਰਦਾਨਾ ਜੀ ਨੂੰ ਸਾਥ ਲੈਂਦਿਆਂ ‘ਨਾ ਕੋ ਹਿੰਦੂ ਨਾ ਮੁਸਲਮਾਨ’ ਦਾ ਨਾਅਰਾ ਬੜੀ ਉੱਚੀ ਤੇ ਸਪੱਸ਼ਟ ਆਵਾਜ਼ ਵਿਚ ਲਾਇਆ। ਗੁਰੂ ਜੀ ਨੇ ਇਕ ਪਾਸੇ ਬਿਪਰਵਾਦੀ ਕਰਮਕਾਂਡੀ ਪ੍ਰਬੰਧ ਨੂੰ ਨਕਾਰਿਆ ਤਾਂ ਦੂਜੇ ਪਾਸੇ ਮਜ਼੍ਹਬੀ ਕੱਟੜਤਾ, ਸੰਕੀਰਣਤਾ ਤੇ ਤੰਗਦਿਲੀ ਨੂੰ ਮਿਟਾਉਂਦਿਆਂ ਆਦਰਸ਼ ਧਰਮ ਦਾ ਸਰੂਪ ਜੱਗ ਜ਼ਾਹਰ ਕੀਤਾ। ਇਹ ਗੁਰੂ ਜੀ ਦੇ ਹੀ ਅਦੁੱਤੀ ਵਿਅਕਤਿੱਤਵ ਦੇ ਹਿੱਸੇ ਆਇਆ ਕਿ ਉਨ੍ਹਾਂ ਨੇ ਕੁਰੂਕਸ਼ੇਤਰ ਦੇ ਬਹੁਤ ਵੱਡੇ ਤੀਰਥ ਸਥਾਨ ’ਤੇ ਸੂਰਜ ਗ੍ਰਹਿਣ ਦੇ ਮੌਕੇ ’ਤੇ ਲਹਿੰਦੇ ਵੱਲ ਨੂੰ ਪਾਣੀ ਸੁੱਟ ਕੇ ਲੋਕਾਂ ਦਾ ਇਹ ਭਰਮ ਕਿ ਉਨ੍ਹਾਂ ਦੁਆਰਾ ਭੇਟ ਕੀਤਾ ਗਿਆ ਜਲ ਸੂਰਜ-ਲੋਕ ਨੂੰ ਪੁੱਜ ਰਿਹਾ ਸੀ, ਨਿਵਾਰਿਆ। ਗੁਰੂ ਜੀ ਨੇ ਲੋਕਾਂ ਨੂੰ ਗੁਰਮਤਿ ਮਾਰਗ ਦੀ ਸੇਧ ਵਿਚ ਜੀਵਨ ਸਫਲ ਕਰਨ ਦਾ ਰਾਹ

*ਦਿੱਤਾ ਤੇ ਸਪੱਸ਼ਟ ਕੀਤਾ ਕਿ ਸਿਰਫ ਤੀਰਥ ਇਸ਼ਨਾਨ ਨਾਲ ਜਾਂ ਕਿਸੇ ਹੋਰ ਧਾਰਮਿਕ ਸਮਝੇ ਜਾਂਦੇ ਕਰਮ ਨੂੰ ਕਰਨ ਨਾਲ ਸਾਡਾ ਜਾਂ ਕਿਸੇ ਹੋਰ ਦਾ ਭਲਾ ਕਿਸੇ ਤਰ੍ਹਾਂ ਵੀ ਨਹੀਂ ਹੋ ਸਕਦਾ। ਪਰਮਾਤਮਾ ਦੇ ਸੱਚੇ ਨਾਮ ਦੀ ਸੱਚੀ ਤੇ ਹਕੀਕੀ ਵਿਚਾਰ ਕੀਤੇ ਜਾਣ ਤੇ ਉਸ ਅਨੁਸਾਰ ਜੀਵਨ ਢਾਲਣ ਨਾਲ ਹੀ ਪਰਮਾਤਮਾ ਦੀ ਖੁਸ਼ੀ ਮਿਲ ਸਕਦੀ ਹੈ। ਪਰਮਾਤਮਾ ਨੇ ਸਾਨੂੰ ਇੰਨਾ ਸੁਹਣਾ ਸਰੀਰ ਬਖ਼ਸ਼ਿਸ਼ ਕੀਤਾ ਹੈ। ਇਸ ਨੂੰ ਤਪ-ਸਾਧਨਾ ਨਾਲ ਨਿਰਬਲ ਕਰਨ ਦੀ ਕੋਈ ਲੋੜ ਨਹੀਂ। ਅਤਿਅੰਤ ਜ਼ਰੂਰੀ ਸਰੀਰਿਕ ਲੋੜਾਂ ਨੂੰ ਪੂਰਿਆਂ ਕਰਨ ਵਿਚ ਕੋਈ ਮਾੜੀ ਗੱਲ ਨਹੀਂ, ਸਗੋਂ ਇਹ ਤਾਂ ਜ਼ਰੂਰੀ ਵੀ ਹੈ ਪਰੰਤੂ ਇਸ ਸਰੀਰ ਨੂੰ ਹੀ ਪਾਲਣਾ ਮਨੁੱਖੀ ਜੀਵਨ ਦਾ ਅੰਤਿਮ ਉਦੇਸ਼ ਕਦਾਚਿਤ ਨਹੀਂ। ਸਾਨੂੰ ਇਸ ਸੰਸਾਰ 'ਚ ਰਹਿੰਦਿਆਂ ਆਪਣੇ ਜ਼ਿੰਮੇ ਲੱਗਦੇ ਪਰਵਾਰਿਕ ਫਰਜ਼ ਨਿਭਾਉਣ ਤੋਂ ਮੂੰਹ ਨਹੀਂ ਮੋੜਨਾ ਚਾਹੀਦਾ। ਪਰਵਾਰਵਾਦ ਵੀ ਸਾਡੀ ਮੰਜ਼ਲ ਨਹੀਂ। ਸਾਨੂੰ ਮਨੁੱਖੀ ਸਮਾਜ, ਭਾਈਚਾਰੇ ਅਤੇ ਮਨੁੱਖਤਾ ਦੇ ਦੁੱਖਾਂ ਨੂੰ ਦੂਰ ਕਰਨ 'ਚ ਵੀ ਜਿੱਥੋਂ ਤਕ ਤੇ ਜਿੰਨਾ ਹੋ ਸਕੇ ਹਿੱਸਾ ਪਾਉਣਾ ਚਾਹੀਦਾ ਹੈ। ਸਾਡੀ ਅੰਤਿਮ ਮੰਜ਼ਲ ਰੂਹਾਨੀ ਅਨੰਦ ਦੀ ਪ੍ਰਾਪਤੀ ਹੈ ਜੋ ਇਸੇ ਜੀਵਨ 'ਚ ਮਿਲ ਸਕਦਾ ਹੈ।*

*ਐਸੇ ਸਤਿਗੁਰਾਂ ਦੇ ਪ੍ਰਕਾਸ਼ ਗੁਰਪੁਰਬ 'ਤੇ ਅੱਜ ਸਾਨੂੰ ਨਾਨਕ ਨਾਮ-ਲੇਵਾ ਸਿੱਖਾਂ ਨੂੰ ਇਹ ਆਤਮ-ਵਿਸ਼ਲੇਸ਼ਣ ਕਰਨ ਦੀ ਵੀ ਲੋੜ ਹੈ ਕਿ ਅਸੀਂ ਗੁਰੂ ਜੀ ਦੇ ਦਰਸਾਏ ਗੁਰਮਤਿ ਮਾਰਗ ਤੋਂ ਕਿਧਰੇ ਸੁਚੇਤ ਜਾਂ ਅਚੇਤ ਤੌਰ 'ਤੇ ਦੂਰ ਤਾਂ ਨਹੀਂ ਜਾ ਰਹੇ, ਕਿਤੇ ਖਿੜਕ ਤਾਂ ਨਹੀਂ ਰਹੇ? ਇਉਂ ਗੁਰੂ ਨਾਨਕ ਪਾਤਸ਼ਾਹ ਦੇ ਆਗਮਨ ਦੀ ਖੁਸ਼ੀ ਦਾ ਅਵਸਰ ਜੇਕਰ ਆਤਮ-ਵਿਸ਼ਲੇਸ਼ਣ ਦਾ ਵੀ ਸੁਅਵਸਰ ਬਣ ਜਾਵੇ ਤਾਂ ਅਸੀਂ ਨਿਸ਼ਚੈ ਹੀ ਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣ ਸਕਦੇ ਹਾਂ।*

■

# ਸ੍ਰੀ ਗੁਰੂ ਨਾਨਕ ਜੀਵਨ ਦਰਸ਼ਨ ਦੀ ਸਮਾਜਿਕਤਾ ਸਰੂਪ ਤੇ ਸੰਦਰਭ

*-ਡਾ. ਜਸਬੀਰ ਸਿੰਘ ਸਾਬਰ**

ਸ੍ਰੀ ਗੁਰੂ ਨਾਨਕ ਜੀਵਨ ਦਰਸ਼ਨ ਦੀ ਵੱਡੀ ਵਡਿਆਈ ਤੇ ਅਚਰਜ ਸੋਭਾ ਇਸ ਤੱਥ ਉੱਤੇ ਵਧੇਰੇ ਆਧਾਰਤ ਹੈ। ਇਸ ਵਿਚ ਸਿਰਜੇ ਸਿਧਾਂਤਾਂ ਦੀ ਪ੍ਰਧਾਨ ਸੁਰ ਲੋਕ-ਮੁਖੀ ਤੇ ਯੋਗਤਾ-ਮੁਖੀ ਭਾਵਨਾ ਵਾਲੀ ਹੈ। ਨਿਰਸੰਦੇਹ ਇਨ੍ਹਾਂ ਦੇ ਸਿਧਾਂਤ ਦਾ ਮੁਖ ਮੰਤਵ ਮਾਨਵ-ਜੀਵਨ ਨੂੰ ਪ੍ਰਭੂ ਨਾਲ ਇਕਸੁਰ ਕਰਨਾ ਹੈ। ਪਰ ਪਰਾਲੌਕਿਕਤਾ ਦੇ ਇਸ ਪੰਧ ਨੂੰ ਤਹਿ ਕਰਨ ਲਈ ਤਤਕਾਲੀ ਮਾਨਵ-ਸਮਾਜ ਵਿਚ ਵਿਆਪਕ ਰੂਪ ਵਿਚ ਪਨਪੀਆਂ ਕੁਰੀਤੀਆਂ ਵਿਰੁੱਧ ਲਾਮਬੰਦ ਹੋਣ ਲਈ ਉਨ੍ਹਾਂ ਵੱਲੋਂ ਜਗਾਈ ਜਨ-ਚੇਤਨਾ ਵੀ ਬੇਤੋੜ ਹੈ। ਜਿਸ ਜੁਗਤ-ਅਧੀਨ ਤਤਕਾਲੀ ਮਾਨਵ-ਸਮਾਜ ਦੇ ਭੁੱਲੇ-ਭਟਕੇ, ਨਿਮਾਣੇ, ਨਿਤਾਣੇ, ਨਿਆਸਰੇ ਅਤੇ ਭਾਵੀ ਦੇ ਗੁਲਾਮ ਬਣ ਚੁੱਕੇ ਲੋਕਾਂ ਨੂੰ ਦੁਰਲੱਭ ਮਨੁੱਖਾ ਜੀਵਨ ਯਥਾਰਥਕ ਰੂਪ ਵਿਚ ਮਾਨ ਸਨਮਾਨ ਨਾਲ ਜਿਊਣ ਦੀ ਜੋ ਪ੍ਰੇਰਨਾ ਉਸ ਸਮੇਂ ਦਿੱਤੀ ਉਹ ਅੱਜ ਵੀ ਸਾਰਥਿਕਤਾ ਰੱਖਦੀ ਹੈ।

ਸਿਧਾਂਤਕ ਰੂਪ ਵਿਚ ਸਚੇ ਕੀ ਇਸ ਕੋਠੜੀ ਵਿਚ ਪੈਦਾ ਹੋਣ ਵਾਲੇ ਹਰੇਕ ਪ੍ਰਾਣੀ ਦੇ ਕੁਝ ਅਜਿਹੇ ਧਰਮ-ਕਰਮ ਹੁੰਦੇ ਹਨ ਜਿਨ੍ਹਾਂ ਦੀ ਪਾਲਣਾ ਕਰਨੀ ਅਤਿ ਜ਼ਰੂਰੀ ਹੁੰਦੀ ਹੈ। ਅਜਿਹੀ ਮਾਨਵ-ਰੁਚੀ ਹੀ ਮਾਨਵ-ਸਮਾਜ ਨੂੰ ਸੰਤੁਲਤ ਕਰਦਿਆਂ ਇਸ ਦਾ ਵਿਕਾਸ ਤੇ ਸਦ-ਵਿਗਾਸ ਕਰ ਸਕਦੀ ਹੈ। ਪ੍ਰਸਿੱਧ ਸਮਾਜ ਵਿਗਿਆਨੀ ਐਮਲੀ ਦਰਖਾਈਮ ਵੀ ਏਹੋ ਆਖਦਾ ਹੈ ਕਿ ਜਿਸ ਤਰ੍ਹਾਂ ਵਿਗਿਆਨ ਮਨੁੱਖ ਨੂੰ ਵਧੇਰੇ ਗਿਆਨ ਭਰਪੂਰ ਬਣਾਉਣ ਹਿਤ ਉਸਦੀ ਸੋਚਣ ਸ਼ਕਤੀ ਨੂੰ ਗਤੀਸ਼ੀਲ ਕਰਦਾ ਹੈ ਠੀਕ ਇਸੇ ਤਰ੍ਹਾਂ ਧਰਮ ਕਰਮ ਮਨੁੱਖ ਨੂੰ ਸਮਾਜਿਕ ਦ੍ਰਿਸ਼ਟੀ ਤੋਂ ਕਰਮਸ਼ੀਲ ਬਣਾ ਕੇ ਉਸ ਨੂੰ ਸੁਚੱਜੀ ਜੀਵਨ ਜਾਚ ਸਿਖਾਉਂਦੇ ਹਨ। ਪਰ ਇਹ ਜੀਵਨ ਗਿਆਨ ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮਕਾਲੀ ਸਮਾਜ ਵਿੱਚੋਂ ਗਾਇਬ ਸੀ। ਗੁਰੂ ਸਾਹਿਬ ਖੁਦ ਆਪਣੇ ਤਤਕਾਲੀ ਸਮਾਜ ਦੀ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਦਸ਼ਾ ਬਿਆਨ ਕਰਦਿਆਂ ਦਸਦੇ ਹਨ ਕਿ:

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥* *(ਪੰਨਾ ੧੪੫)*

ਇਥੋਂ ਤਕ ਕਿ ਉਸ ਸਮੇਂ ਦੇ ਰਾਜੇ ਸ਼ੇਰਾਂ ਵਾਂਗ ਲੋਕਾਂ ਦੇ ਮਾਸ ਦੀਆਂ ਬੋਟੀਆਂ

---

*# ਡਾਇਰੈਕਟਰ, ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ, ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ।*

ਖਾਂਦੇ ਸਨ ਅਤੇ ਉਨ੍ਹਾਂ ਦੇ ਚਾਕਰ ਕੁੱਤਿਆਂ ਵਾਂਗ ਗਰੀਬਾਂ ਦੀ ਮਿੱਝ ਤੇ ਰਤ ਚਟਣੋਂ ਵੀ ਨਹੀਂ ਸਨ ਝਿਜਕਦੇ :

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥* *(ਪੰਨਾ ੧੨੮੮)*

ਅਜੋਕੇ ਸਮੇਂ ਵਾਂਗ ਰਿਸ਼ਵਤ ਦਿੱਤੇ ਬਗੈਰ ਕੋਈ ਕੰਮ ਉਸ ਸਮੇਂ ਵੀ ਨਹੀਂ ਸਨ ਹੁੰਦੇ। ਅਜੋਕੇ ਲੀਡਰਾਂ ਵਾਂਗ ਬਿਆਨਬਾਜ਼ੀ ਤੇ ਲਾਰੇ-ਲੱਪੇ ਉਸ ਸਮੇਂ ਵੀ ਪ੍ਰਚਲਤ ਸਨ ਅਤੇ ਲੋਕ ਸੇਵਾ ਦੀ ਥਾਂ ਨਿਰੋਲ ਐਸ਼ੋ-ਇਸ਼ਰਤ ਹੀ ਵੱਡੀ ਲੋਕ ਸੇਵਾ ਸਮਝੀ ਜਾਂਦੀ ਸੀ:

*ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥* *(ਪੰਨਾ ੪੧੭)*

ਕੂੜ ਦੀ ਪ੍ਰਧਾਨਤਾ ਵਾਲੇ ਕਾਲੇ ਬੱਦਲਾਂ ਦੀ ਮਾਰ ਹੇਠ ਆਏ ਮਾਨਵ ਸਮਾਜ ਦੀ ਕਲਿਆਣਤਾ ਦਾ ਬੀੜਾ ਚੁੱਕਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਨਵ ਸਮਾਜ ਲਈ ਅਜਿਹੇ ਸਿਧਾਂਤ ਸਿਰਜੇ ਜੋ ਮਾਨਵ ਸਮਾਜ ਦਾ ਸਦ ਵਿਗਾਸ ਕਰਨ ਹਿਤ ਸਹਾਈ ਸਿੱਧ ਹੋਏ।

ਮਾਨਵ-ਚੇਤਨਾ ਵਿਚ ਇਹ ਪ੍ਰਸ਼ਨ ਪੈਦਾ ਹੋਣਾ ਸੁਭਾਵਕ ਲੱਗਦਾ ਹੈ ਕਿ ਕੀ ਪੂਰਵ ਨਾਨਕ-ਕਾਲ ਵਿਚ ਅਜਿਹੀ ਭਾਵਨਾ ਵਾਲੇ ਸਿਧਾਂਤਾਂ ਦੀ ਮੂਲੋਂ ਅਣਹੋਂਦ ਸੀ? ਮੇਰੇ ਵਿਚਾਰ ਅਨੁਸਾਰ ਅਜਿਹਾ ਨਹੀਂ ਸੀ। ਕਿਉਂਕਿ ਵੇਦ, ਰਾਮਾਇਣ, ਗੀਤਾ ਤੇ ਕੁਰਾਨ ਆਦਿ ਮੌਜੂਦ ਤਾਂ ਸਨ ਪਰ ਇਨ੍ਹਾਂ ਵਿਚ ਸਮੋਇਆ ਅਸਲ ਗਿਆਨ ਅਜਿਹੇ ਉਚ-ਸਥਾਨ 'ਤੇ ਬਿਰਾਜਮਾਨ ਕਰ ਦਿੱਤਾ ਗਿਆ ਸੀ ਜਿਥੇ ਜਨ ਸਾਧਾਰਨ ਪਹੁੰਚ ਹੀ ਨਹੀਂ ਸੀ ਸਕਦਾ। ਨਿਜਲਾਭ ਤੇ ਨਿਜਵਾਦ ਦੀ ਲਾਲਸਾ ਵਿਚ ਡੁੱਬੇ ਪੁਜਾਰੀ ਵਰਗ ਨੇ ਜਿਸ ਪ੍ਰਕਾਰ ਦਾ ਸਰੂਪ ਤੇ ਸੰਦਰਭ ਇਸ ਗਿਆਨ ਦਾ ਬਣਾਇਆ ਹੋਇਆ ਸੀ ਅਥਵਾ ਬਣਾ ਦਿੱਤਾ ਸੀ ਉਹ ਮਾਨਵ ਜੀਵਨ ਦਾ ਵਿਕਾਸ ਕਰਨ ਨਾਲੋਂ ਵਿਨਾਸ਼ ਵਧੇਰੇ ਕਰ ਰਿਹਾ ਸੀ। ਧਰਮ-ਵੰਡ, ਵਰਣ-ਵੰਡ, ਜਾਤਿ-ਪਾਤਿ, ਊਚ-ਨੀਚ ਅਤੇ ਲਿੰਗ ਭੇਦ ਵੰਡ ਇਸੇ ਭਾਵਨਾ ਦੇ ਪ੍ਰਤੀਫਲ ਸਨ। ਵਾਰ ਆਸਾ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਨੇ ਇਸ ਵਰਤਾਰੇ ਦਾ ਵਿਸਥਾਰ ਪੂਰਵਕ ਨਕਸ਼ਾ ਪੇਸ਼ ਕੀਤਾ ਹੈ। *ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥ (ਪੰਨਾ ੪੬੯)* ਇਸੇ ਲਈ ਗੁਰੂ ਨਾਨਕ ਸਾਹਿਬ ਨੇ ਸਪੱਸ਼ਟ ਫ਼ਰਮਾਨ ਕੀਤਾ ਕਿ *ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ॥ (ਪੰਨਾ ੧੧੫੩)* ਵੈਸੇ ਵੀ ਇਹ ਗਿਆਨ ਅਜਿਹੀ ਭਾਸ਼ਾ ਵਿਚ ਸੀ ਜੋ ਲੋਕ ਮਾਨਸਾ ਦੀ ਚੇਤਨਾ ਤੋਂ ਹਟਵੀਂ ਅਤੇ ਕੁਝ ਇਕ ਵਿਸ਼ੇਸ਼ ਵਰਗ ਦੀ ਪਕੜ ਵਿਚ ਸੀ। ਇਨ੍ਹਾਂ ਵਿੱਚੋਂ ਦੋ ਵਰਗ ਸਨ ਕਾਜੀਆਂ ਤੇ ਬ੍ਰਾਹਮਣ ਪੁਜਾਰੀਆਂ ਦੇ, ਜੋ ਬ੍ਰਹਮ-ਗਿਆਨ ਦੀ ਅਸਲ ਭਾਵਨਾ ਤੋਂ ਸਖਣੇ ਸਨ ਅਤੇ ਤੀਜਾ ਵਰਗ ਸੀ ਸਮਾਜਿਕ

ਫਰਜ਼ਾਂ ਨਾਲੋਂ ਟੁੱਟੇ ਤੇ ਤੋੜਨ ਵਾਲੇ ਜੋਗੀਆਂ ਸੰਨਿਆਸੀਆਂ ਦਾ ਜਿਨ੍ਹਾਂ ਦੀ ਜੀਵਨ-ਸ਼ੈਲੀ ਗ੍ਰੰਥਾਂ ਦੀ ਭਾਸ਼ਾ ਅਤੇ ਸੰਚਾਰ-ਸਾਧਨ ਲੋਕ-ਜੀਵਨ ਨਾਲੋਂ ਟੁੱਟੇ ਹੋਣ ਕਾਰਨ ਸਾਰਥਿਕ ਭੂਮਿਕਾ ਨਹੀਂ ਸਨ ਨਿਭਾ ਰਹੇ। ਇਨ੍ਹਾਂ ਵਰਗਾਂ ਬਾਰੇ ਹੀ ਗੁਰੂ ਨਾਨਕ ਸਾਹਿਬ ਨੇ ਫ਼ਰਮਾਨ ਕੀਤਾ ਸੀ ਕਿ:

*ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥੨॥* *(ਪੰਨਾ ੬੬੨)*

ਸ੍ਰੀ ਗੁਰੂ ਨਾਨਕ ਸਾਹਿਬ ਦੀ ਰਚਨਾ ਵਾਰ ਮਾਝ ਕੀ ਅਤੇ ਵਾਰ ਮਲਾਰ ਕੀ ਵਿਚ ਅਜਿਹੇ ਭੇਖੀ ਕਰਮ-ਕਾਂਡੀਆਂ ਦੀ ਅਸਲ ਤਸਵੀਰ ਪੇਸ਼ ਕੀਤੀ ਗਈ ਹੈ।

ਇਹ ਇਕ ਅਟੱਲ ਸਚਾਈ ਹੈ ਕਿ ਸੰਸਾਰ ਵਿਚ ਉਹ ਕੌਮ ਸਦੀਵ ਕਾਲ ਚਿਰਜੀਵ ਰਹਿ ਸਕਦੀ ਹੈ ਜਿਸਦਾ ਸਾਹਿਤ ਆਪਣੀ ਮਾਤ ਬੋਲੀ ਵਿਚ ਸਿਰਜਿਆ ਗਿਆ ਹੋਵੇ ਅਤੇ ਉਸਦੇ ਪਾਸਾਰ ਲਈ ਅਜਿਹੀ ਸੰਚਾਰ ਜੁਗਤ ਅਪਣਾਈ ਜਾਵੇ ਜੋ ਲੋਕ ਮਾਨਸਿਕਤਾ ਨੂੰ ਇਸ ਤਰ੍ਹਾਂ ਟੁੰਬੇ ਕਿ ਉਸਦਾ ਇਕ-ਇਕ ਸ਼ਬਦ ਲੋਕ ਦਿਲਾਂ ਵਿਚ ਮੂਰਤ ਬਣ ਕੇ ਟਿਕ ਜਾਏ। ਇਸੇ ਲਈ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਪੰਜਾਬੀ ਬੋਲੀ ਦੀ ਪ੍ਰਧਾਨਤਾ ਹੋਣ ਦੇ ਬਾਵਜੂਦ ਹਰੇਕ ਉਸ ਭਾਸ਼ਾ ਦੀ ਨਿਰਸੰਕੋਚ ਵਰਤੋਂ ਹੋਈ ਹੈ ਜੋ ਲੋਕ ਜੀਵਨ ਵਿਚ ਰਚੀ ਹੋਈ ਸੀ। ਭਾਵੇਂ ਇਹ ਸੰਸਕ੍ਰਿਤ ਸੀ, ਅਰਬੀ ਸੀ ਜਾਂ ਕੋਈ ਹੋਰ।

ਗੁਰੂ ਨਾਨਕ ਜੀਵਨ ਦਰਸ਼ਨ ਦੇ ਸਮਾਜਿਕ ਸੰਦਰਭ ਦੀ ਖ਼ੂਬਸੂਰਤੀ ਇਹ ਹੈ ਕਿ ਇਹ ਲੋਕ ਮੁਖੀ ਬਣ ਕੇ ਪ੍ਰਲੋਕ ਨਾਲ ਜੁੜਦਾ ਹੈ। ਦਰਅਸਲ ਸੁਜਾਨ ਪੁਰਖਾਂ ਦੀ ਵਿਸ਼ੇਸ਼ਤਾ ਹੀ ਇਹ ਹੁੰਦੀ ਹੈ ਕਿ ਉਹ ਭੂਤਕਾਲ ਦੀਆਂ ਪਰਸਥਿਤੀਆਂ ਦਾ ਪਹਿਲੋਂ ਮੁਲੰਕਣ ਕਰਦੇ ਹਨ ਅਤੇ ਫੇਰ ਵਰਤਮਾਨ ਦੀਆਂ ਲੋੜਾਂ ਨੂੰ ਸਨਮੁਖ ਰੱਖ ਕੇ ਆਪਣਾ ਭਵਿੱਖ ਸੰਵਾਰਨ ਦੀ ਯੋਜਨਾ ਉਲੀਕਿਆ ਕਰਦੇ ਹਨ। ਗੁਰੂ ਨਾਨਕ ਜੀਵਨ ਦਰਸ਼ਨ ਦੀ ਉਸਾਰੀ ਵੀ ਇਸੇ ਜੁਗਤ-ਅਧੀਨ ਹੋਈ ਲੱਗਦੀ ਹੈ। ਇੰਜ ਲਗਦਾ ਕਿ ਉਨ੍ਹਾਂ ਨੇ ਵੀ ਪਹਿਲੋਂ ਮਾਨਵ-ਜੀਵਨ ਦੇ ਭੂਤਕਾਲ ਨੂੰ ਵੇਖਿਆ, ਪਰਖਿਆ, ਵਰਤਮਾਨ ਨੂੰ ਸਮਝਿਆ ਅਤੇ ਅਜਿਹਾ ਕਰਨ ਉਪਰੰਤ ਹੀ ਭਵਿੱਖ ਨੂੰ ਸੁਧਾਰਨ ਲਈ ਅਜਿਹੇ ਸਿਧਾਂਤ ਸਿਰਜੇ ਤੇ ਵਿਚਾਰ ਸੰਚਾਰੇ ਜੋ ਸਮੇਂ ਦੇ ਹਾਣੀ ਬਣ ਕੇ ਮਾਨਵ-ਸਮਾਜ ਦੇ ਕਲਿਆਣ ਹਿਤ ਸਦੀਵ-ਕਾਲ ਸਾਰਥਿਕ ਭੂਮਿਕਾ ਨਿਭਾਉਣ ਦੇ ਸਮਰੱਥ ਹੋਣ ਦੇ ਨਾਲ-ਨਾਲ ਅਮਲ ਕਰਨ ਹਿਤ ਕੋਈ ਔਖ ਮਹਿਸੂਸ ਨਹੀਂ ਹੋਣ ਦਿੰਦੇ। ਇਹੋ ਕਾਰਨ ਹੈ ਕਿ ਇਹ ਸਿਧਾਂਤ ਅਜੋਕੇ ਮਾਨਵ-ਜੀਵਨ ਨਾਲ ਵੀ ਉਸੇ ਤਰ੍ਹਾਂ ਜੁੜੇ ਲੱਗਦੇ ਹਨ ਜਿਸ ਤਰ੍ਹਾਂ ਕਿ ਮੱਧਕਾਲ ਵਿਚ ਸਨ। ਧਰਮ ਖੇਤਰ ਵਿਚ ਜੇਕਰ ਮੱਧ ਕਾਲੀਨ ਮਾਨਵ ਜੀਵਨ ਦੀ ਚਾਦਰ ਲੀਰੋ-ਲੀਰ ਸੀ ਤਾਂ ਅੱਜ ਲਹੂ ਲੁਹਾਨ ਹੋਈ ਪਈ ਹੈ। ਜੇਕਰ ਉਸ ਸਮੇਂ ਕਾਜ਼ੀਆਂ, ਬ੍ਰਾਹਮਣਾਂ ਦੀ ਥਾਂ ਅਗਦੂ ਸ਼ੈਤਾਨ ਪੜਦੇ ਸਨ ਤਾਂ ਅੱਜ ਵੀ ਅਖੌਤੀ

ਸਾਧਾਂ ਸੰਤਾਂ ਦੇ ਡੇਰਿਆਂ ਦੀ ਦੁਕਾਨਦਾਰੀ ਖੂਬ ਚਮਕ ਰਹੀ ਹੈ। ਇਹ ਠੀਕ ਹੈ ਕਿ ਬਾਣੀ ਤੇ ਬਾਣਾ ਇਕ ਦੂਜੇ ਦੇ ਪੂਰਕ ਹਨ। ਪਰ ਬਾਣੀ ਵਿਹੂਣਾ ਬਾਣਾ ਤਾਂ ਬਾਬਾ ਫਰੀਦ ਜੀ ਦੇ ਬੋਲਾਂ ਅਨੁਸਾਰ

*ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥* *(ਪੰਨਾ ੧੩੮੧)*

ਨਿਰਾ ਭੇਖ ਹੈ। ਅਜਿਹਾ ਭੇਖ ਜਨ-ਕਲਿਆਣ ਦਾ ਕਾਰਜ ਕਰਨ ਦੇ ਸਮਰਥ ਨਹੀਂ ਹੋ ਸਕਦਾ ਕਿਉਂਕਿ ਉਸ ਵਿੱਚੋਂ ਰੂਹਾਨੀਅਤ ਦਾ ਉਹ ਅੰਸ਼ ਮਨਫ਼ੀ ਹੁੰਦਾ ਹੈ ਜੋ ਮਾਨਵ-ਪ੍ਰੇਮ ਤੇ ਪ੍ਰਭੂ-ਪ੍ਰੇਮ ਦਾ ਸੰਦੇਸ਼ ਸੰਚਾਰਦਾ ਹੈ। ਇਹ ਉਹ ਵਰਗ ਹੈ ਜੋ

*ਗਲਂੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥* *(ਪੰਨਾ ੮੫)*

ਦੀ ਪ੍ਰਤੀਨਿਧਤਾ ਕਰਦਾ ਹੈ। ਜੇਕਰ ਮੱਧਕਾਲ ਵਿਚ ਧਰਮ ਦਾ ਸਰੂਪ ਬਿਖਰਿਆ ਹੋਇਆ ਸੀ ਤਾਂ ਅੱਜ ਵੀ ਮਾਨਵ-ਸੰਸਾਰ ਵਿਚ ਧਰਮ ਦੀ ਆੜ ਹੇਠ ਕੱਟੜਵਾਦ ਦੀ ਪ੍ਰਚੰਡ ਹੋ ਰਹੀ ਸੁਰ ਸੁਖਾਵੀਂ ਸਥਿਤੀ ਦੀ ਸੂਚਕ ਨਹੀਂ ਮੰਨੀ ਜਾ ਸਕਦੀ। ਗੁਰੂ ਨਾਨਕ ਸਾਹਿਬ ਦੇ ਸਿਧਾਂਤ ਅਨੁਸਾਰ ਤਾਂ ਧਰਮ ਹੁੰਦਾ ਹੀ ਉਹ ਹੈ ਜੋ ਦਇਆ ਤੇ ਸੰਤੋਖ ਦੀ ਭਾਵਨਾ ਨਾਲ ਭਰਪੂਰ ਹੋਵੇ।

*ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥ (ਪੰਨਾ ੩)*

ਧਰਮ ਦੇ ਪ੍ਰਸੰਗ ਵਿਚ ਸਚੀ ਗੱਲ ਹੈ ਵੀ ਇਹੋ ਕਿ ਧਰਮ ਤਾਂ ਇਕ ਹੀ ਹੁੰਦਾ ਹੈ ਜਿਸ ਨੂੰ ਵੰਡਿਆ ਨਹੀਂ ਜਾ ਸਕਦਾ ਅਤੇ ਇਸ ਦੀ ਅਧਾਰਸ਼ਿਲਾ ਰਖੀ ਹੁੰਦੀ ਹੈ ਸੱਚ ਆਧਾਰਤ ਨੈਤਿਕਤਾ 'ਤੇ।

*ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥* *(ਪੰਨਾ ੧੧੮੮)*

ਇਸੇ ਲਈ ਉਨ੍ਹਾਂ ਨੇ ਧਰਮ ਨੂੰ ਸਮਾਜ ਮੁਕਤ ਜੋਗੀਆਂ ਸੰਨਿਆਸੀਆਂ ਦੀ ਪਕੜ ਵਿੱਚੋਂ ਕੱਢ ਕੇ ਇਸ ਨੂੰ ਸਮਾਜ-ਯੁਕਤ ਗ੍ਰਿਹਸਥੀਆਂ ਦੀ ਝੋਲੀ ਵੀ ਪਾ ਦਿੱਤਾ ਜਿਸ ਨੂੰ ਸਤਾ ਤੇ ਬਲਵੰਡ ਨੇ ਰਾਮਕਲੀ ਕੀ ਵਾਰ ਵਿਚ ਇੰਝ ਬਿਆਨ ਕੀਤਾ ਹੈ:

*ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥* *(ਪੰਨਾ ੯੬੭)*

ਆਖਿਆ ਹੈ। ਕਮਾਲ ਦੀ ਗੱਲ ਇਹ ਹੈ ਕਿ ਗੁਰੂ ਨਾਨਕ ਜੀਵਨ ਦਰਸ਼ਨ ਵਿਚ ਤਿਆਗਵਾਦ ਤਾਂ ਹੈ ਪਰ ਭਾਂਜਵਾਦ ਨਹੀਂ। ਸੰਸਾਰ ਵਿਚ ਮਰਯਾਦਾ-ਯੁਕਤ ਵਸਣ ਦਾ ਮੰਡਨ ਹੈ ਪਰ ਮਰਯਾਦਾਹੀਨ ਫਸਣ ਦਾ ਖੰਡਨ ਕੀਤਾ ਗਿਆ ਹੈ। ਨਵਿਰਤੀ ਨਾਲੋਂ ਪਰਿਵਰਤੀ ਮਾਰਗ ਨੂੰ ਪ੍ਰਥਮਤਾ ਦਿੱਤੀ ਗਈ ਹੈ ਜੋ ਜਨ-ਸਾਧਾਰਨ ਲਈ ਧਾਰਨ ਕਰਨਾ ਸੌਖਾ ਹੈ।

ਸਮਾਜ ਸੇਵਾ ਦਾ ਦਮ ਭਰਨ ਵਾਲੇ ਆਗੂ, ਆਰਥਿਕਤਾ ਤੇ ਕਾਬਜ਼ ਪੂੰਜੀਪਤੀ,

ਰਾਜਸੀ ਖੇਤਰ ਦੀ ਹਾਕਮ ਸ਼੍ਰੇਣੀ, ਮੱਧਕਾਲ ਵਿਚ ਵੀ ਬਿਮਾਰ-ਸੋਚ ਦਾ ਸ਼ਿਕਾਰ ਸੀ। ਨਿਜਲਾਭ, ਨਿਜਵਾਦ, ਕਾਣੀ-ਵੰਡ, ਹਉਮੈਗ੍ਰਸਤ, ਹਕੂਮਤ ਦਾ ਨਸ਼ਾ ਮਾਨਵ-ਸਮਾਜ ਦੇ ਹਰ ਖੇਤਰ ਵਿਚ ਭਾਰੂ ਸੀ। ਅਜਿਹੀ ਵਿਸਫੋਟਕ ਸਥਿਤੀ ਨੂੰ ਠੀਕ ਕਰਨਾ ਕਠਨ ਜ਼ਰੂਰ ਸੀ ਪਰ ਅਸੰਭਵ ਨਹੀਂ ਸੀ। ਲੋੜ ਸੀ ਨੀਅਤ ਰਾਸ ਕਰੇ ਦੀ ਭਾਵਨਾ ਦੇ ਅੰਤਰਗਤ ਅੱਗੇ ਲੱਗਣ ਦੀ। ਇਸੇ ਜੁਗਤ ਦੇ ਅੰਤਰਗਤ ਗਰੀਬਾਂ ਤੇ ਲੋੜਵੰਦਾਂ ਦੀ ਸਾਰ ਲੈਣ ਦੀ ਪਹਿਲ ਕਦਮੀ ਕੀਤੀ ਤਾਂ ਖ਼ੁਦ ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨੇ ਨੂੰ ਆਪਣਾ ਸਾਥੀ ਚੁਣ ਕੇ। ਮਾਨਵ-ਸਮਾਜ ਨੂੰ ਅਜਿਹਾ ਸਿਧਾਂਤ ਦਿੱਤਾ ਜਿਸਦਾ ਗੁਰਬਾਣੀ ਅੰਦਰ ਜਿਕਰ ਆਉਂਦਾ ਹੈ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

ਤਾਂ ਪਹਿਲੋਂ ਖ਼ੁਦ ਇਸ 'ਤੇ ਅਮਲ ਕੀਤਾ। ਜੇਕਰ ਸਿਧਾਂਤ ਸਿਰਜਿਆ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥* *(ਪੰਨਾ ੧੪੧)*

ਤਾਂ ਕੁਰੱਪਸ਼ਨ ਦੇ ਖ਼ਿਲਾਫ਼ ਅਮਲੀ ਕਾਰਜ ਕੀਤਾ ਸੁਲਤਾਨਪੁਰ ਲੋਧੀ ਵਿਚ ਮੋਦੀਖਾਨੇ ਦੀ ਕਾਰ ਕਰਦਿਆਂ ਤੇਰਾ-ਤੇਰਾ ਆਖ ਕੇ। ਜੇ ਸਿਧਾਂਤ ਦਿੱਤਾ *ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ ੧੪੨)* ਤਾਂ ਇਸ ਨੂੰ ਸਚ ਕਰ ਵਿਖਾਇਆ। ਨਵਾਬ ਨੂੰ ਨਮਾਜ਼ ਸਮੇਂ ਟੋਕ ਕੇ, ਮਲਕ ਭਾਗੋ ਦੇ ਲੁੱਟ ਦੇ ਮਾਲ ਨਾਲ ਬਣਾਏ ਪਕਵਾਨ ਖਾਣ ਤੋਂ ਇਨਕਾਰ ਕਰਕੇ ਕੁਰੂਕਸ਼ੇਤਰ, ਹਰਿਦੁਆਰ, ਜਗਨਨਾਥਪੁਰੀ ਆਦਿ ਵਿਚ ਪੰਡਿਆਂ ਨਾਲ, ਪਰਬਤਾਂ ਤੇ ਜੋਗੀਆਂ ਨਾਲ ਵਿਚਾਰ ਚਰਚਾ ਕਰਨ ਸਮੇਂ ਨਿਰਭਉ ਤੇ ਨਿਰਵੈਰੁ ਭਾਵਨਾ ਦਾ ਪ੍ਰਗਟਾਉ ਕਰਕੇ। ਆਪ ਜੀ ਨੇ ਸਪੱਸ਼ਟ ਕੀਤਾ ਕਿ ਪ੍ਰੇਮ-ਪਿਆਰ ਦੀਆਂ ਗੱਲਾਂ ਕੇਵਲ ਸਿਧਾਂਤਕ ਪੱਧਰ ਤਕ ਕਰਨ ਨਾਲ ਪ੍ਰੇਮ ਭਾਵਨਾ ਪੈਦਾ ਨਹੀਂ ਹੋ ਸਕਦੀ ਇਸ ਕਾਰਜ ਲਈ ਤਾਂ ਲੋੜ ਪੈਣ 'ਤੇ ਸਿਰ ਤਲੀ 'ਤੇ ਰੱਖਣ ਦੀ ਜ਼ੁਰਅਤ ਕਰਨੀ ਪੈਂਦੀ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਮਾਨਵ ਸਮਾਜ ਵਿਚ ਨਾਸੂਰ ਬਣ ਚੁੱਕੀਆਂ ਕੁਰੀਤੀਆਂ ਦੇ ਨਿਵਾਰਣ ਲਈ ਗੁਰੂ ਨਾਨਕ ਸਾਹਿਬ ਦੇ ਸਿਰਜੇ ਸਿਧਾਂਤਾਂ 'ਤੇ ਦਰਸਾਏ ਜੀਵਨ ਮਾਰਗ ਵਿੱਚੋਂ ਇਕ ਅਜਿਹਾ ੧੦ ਨੁਕਾਤੀ ਪਉੜੀ ਵਿਧੀਨ ਪ੍ਰਦਰਸ਼ਤ ਹੁੰਦਾ ਹੈ ਜੋ ਅਜੋਕੇ ਜੀਵਨ ਨੂੰ ਅਰੋਗ ਕਰਨ ਹਿਤ ਭਰਪੂਰ ਸਹਾਇਤਾ ਕਰ ਸਕਦਾ ਹੈ। ਜੇਕਰ ਠੀਕ ਪ੍ਰਸੰਗ ਵਿਚ ਇਸ ਨੂੰ ਮਾਨਵ-ਸਮਾਜ ਦਾ ਅੰਗ ਬਣਾ ਲਿਆ ਜਾਵੇ:

**੧. ਸਾਂਝੀਵਾਲਤਾ :**

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* *(ਪੰਨਾ ੭੬੬)*

**੨. ਕੁਰੱਪਸ਼ਨ ਦੇ ਖਾਤਮੇ ਲਈ:**

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥* (ਪੰਨਾ ੧੪੧)

*ਵਢੀ ਲੈ ਕੈ ਹਕੁ ਗਵਾਏ॥* (ਪੰਨਾ ੯੫੧)

**੩. ਚੰਗੇ ਮੰਦੇ ਕਾਰਜ :**

*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥* (ਪੰਨਾ ੯੧੮)

**੪. ਕਿਰਤ ਕਮਾਈ :**

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* (ਪੰਨਾ ੧੨੪੫)

**੫. ਸ੍ਵੈਮਾਨ :**

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* (ਪੰਨਾ ੧੪੨)

**੬. ਔਰਤ ਦਾ ਸਨਮਾਨ:**

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਪੰਨਾ ੪੭੩)

**੭. ਕਥਨੀ ਤੇ ਕਰਨੀ:**

*ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥* (ਪੰਨਾ ੫੬)

**੮. ਗ੍ਰਿਹਸਥ:**

*ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥* (ਪੰਨਾ ੬੬੧)

**੯. ਨਸ਼ਿਆਂ ਦਾ ਵਿਰੋਧ:**

*ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥* (ਪੰਨਾ ੫੫੩)

**੧੦. ਨਿਮਰਤਾ:**

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* (ਪੰਨਾ ੪੭੦)

ਗੁਰੂ ਨਾਨਕ ਜੀਵਨ ਦਰਸ਼ਨ ਦੀ ਸਮਾਜਿਕਤਾ ਦੇ ਸਰੂਪ ਤੇ ਸੰਦਰਭ ਦਾ ਮਹੱਤਵ ਹੀ ਇਹ ਬਣਦਾ ਹੈ ਕਿ ਉਨ੍ਹਾਂ ਨੇ ਮਾਨਵ-ਜੀਵਨ ਲਈ ਅਤਿ ਲੋੜੀਂਦੇ ਅਜਿਹੇ ਨੈਤਿਕ ਵਿਚਾਰ ਤੇ ਆਦਰਸ਼ ਪ੍ਰਚਲਤ ਕੀਤੇ ਜੋ ਮਾਨਵ-ਸਮਾਜ ਦੇ ਵਿਕਾਸ ਦਾ ਸਦੀਵਕਾਲ ਆਧਾਰ ਬਣੇ। ਸੰਸਾਰੀ-ਕਾਰਜਾਂ ਵੱਲੋਂ ਪਿੱਠ ਕਰਨ ਵਾਲੇ ਨਿਰਵਰਤੀ ਮਾਰਗ ਦੇ ਉਲਟ ਪਰਵਿਰਤੀ ਮਾਰਗ ਨੂੰ ਅਪਨਾਉਣ ਦੀ ਪ੍ਰੇਰਨਾ ਕੀਤੀ ਤਾਂ ਜੋ ਮਨੁੱਖ, ਸੰਸਾਰੀ ਕਾਰ ਵਿਹਾਰ ਕਰਦਿਆਂ ਆਪਣਾ ਧਰਮ-ਕਰਮ ਵੀ ਕਰੇ ਜਿਸ ਨਾਲ ਉਸ ਦਾ ਆਤਮਿਕ ਵਿਕਾਸ ਵੀ ਹੁੰਦਾ ਰਹੇ। ਧਰਮ-ਵੰਡ, ਵਰਣ-ਵੰਡ, ਸ਼੍ਰੇਣੀ-ਵੰਡ ਆਦਿ ਨੂੰ ਉਨ੍ਹਾਂ ਪ੍ਰਚੰਡ ਰੂਪ ਵਿਚ ਨਕਾਰਦਿਆਂ ਮਾਨਵ-ਸਾਂਝ ਦੀ ਵਕਾਲਤ ਕੀਤੀ। ਮਾਨਵ-ਜੀਵਨ ਦੇ ਸਦ-ਵਿਗਾਸ ਲਈ ਉਨ੍ਹਾਂ ਦਾ ਨਿਰਧਾਰਤ ੧੦ ਨੁਕਾਤੀ ਪਉੜੀ-ਵਿਧਾਨ ਸਮੁੱਚੀ ਮਾਨਵਤਾ ਨੂੰ ਘਟੀਆ ਸੋਚ ਨੂੰ ਤਿਆਗਣ ਅਤੇ ਉੱਚੇ ਮਨੋਰਥਾਂ ਨੂੰ ਅਪਨਾਉਣ ਹਿਤ ਪ੍ਰੇਰਨਾ ਦਿੰਦਾ ਹੈ। ਜੀਵਨ ਦੀ ਇਹੋ ਘਾੜਤ ਮਨੁੱਖ ਨੂੰ ਪਰਮਅਨੰਦ ਦਿੰਦਿਆਂ ਲੋਕ ਸੁਖੀ ਪ੍ਰਲੋਕ ਸੁਹੇਲਾ ਬਣਾ ਸਕਦੀ ਹੈ। ■

# ਲਾਸਾਨੀ ਸ਼ਹੀਦੀ

*-ਗਿਆਨੀ ਸੋਹਣ ਸਿੰਘ ਸੀਤਲ*

ਕਸ਼ਮੀਰ ਦੇ ਸੂਬੇਦਾਰ ਦਾ ਮੁਰਾਸਲਾ ਪੜ੍ਹ ਕੇ ਬਾਦਸ਼ਾਹ ਔਰੰਗਜ਼ੇਬ ਨੇ ਉਸ ਦੀ ਮਨਜ਼ੂਰੀ ਦੇ ਦਿੱਤੀ। ਔਰੰਗਜ਼ੇਬ ਨੇ ਸੋਚਿਆ, 'ਇਕ ਆਦਮੀ ਨੂੰ, ਭਾਵੇਂ ਉਹ ਕਿਤਨੀ ਵੀ ਮਹਾਨ ਸ਼ਖ਼ਸੀਅਤ ਦਾ ਮਾਲਕ ਹੋਵੇ, ਡਰਾ-ਧਮਕਾ ਤੇ ਲਾਲਚ ਦੇ ਕੇ ਮਨਾ ਲੈਣਾ ਮੁਸ਼ਕਲ ਨਹੀਂ। ਗੁਰੂ ਤੇਗ਼ ਬਹਾਦਰ ਨੂੰ ਹਰ ਕੀਮਤ ਉੱਤੇ ਮੁਸਲਮਾਨ ਬਣਾ ਲਿਆ ਜਾਵੇਗਾ, ਭਾਵੇਂ ਉਸ ਦਾ ਕਿੰਨਾ ਵੀ ਮੁੱਲ ਤਾਰਨਾ ਪਵੇ, ਜਾਂ ਕਿੰਨਾ ਵੀ ਜ਼ੁਲਮ ਕਰਨਾ ਪਵੇ। ਇਕ ਤਾਂ ਸਾਰੇ ਹਿੰਦੂ ਆਪਣੇ ਆਪ ਮੁਸਲਮਾਨ ਬਣ ਜਾਣਗੇ ਤੇ ਦੂਸਰੇ ਸਾਰੇ ਦੇਸ਼ ਵਿਚ ਇੱਕੋ ਇਕ ਜਥੇਬੰਦ ਲਹਿਰ ਸਦਾ ਵਾਸਤੇ ਖ਼ਤਮ ਹੋ ਜਾਵੇਗੀ।'

ਬਾਦਸ਼ਾਹ ਨੇ ਸ਼ੇਰ ਅਫ਼ਗਾਨ ਨੂੰ ਹੁਕਮ ਲਿਖਵਾ ਦਿੱਤਾ, "ਬਾਦਸ਼ਾਹ ਸਲਾਮਤ ਤੇਰੇ ਮੁਰਾਸਲੇ ਦੀ ਮਨਜ਼ੂਰੀ ਦੇਂਦੇ ਹਨ। ਹਿੰਦੂਆਂ ਉੱਤੇ ਫਿਲਹਾਲ ਸਖ਼ਤੀ ਬੰਦ ਕਰ ਦਿੱਤੀ ਜਾਵੇ। ਉਨ੍ਹਾਂ ਨੂੰ ਪ੍ਰੇਰਿਆ ਜਾਵੇ ਕਿ ਉਹ ਆਪਣਾ ਅਸਰ ਪਾ ਕੇ ਗੁਰੂ ਨੂੰ ਮੁਸਲਮਾਨ ਹੋਣ ਵਾਸਤੇ ਬੇਨਤੀ ਕਰਨ। ਗੁਰੂ ਨੂੰ ਹਰ ਕੀਮਤ ਉੱਤੇ ਮੁਸਲਮਾਨ ਕਰ ਲਿਆ ਜਾਵੇਗਾ।"

ਦੂਸਰੇ ਪਾਸੇ ਬਾਦਸ਼ਾਹ ਨੇ ਗੁਰੂ ਜੀ ਨੂੰ ਲਿਆਉਣ ਵਾਸਤੇ ਅਹਿਦੀਏ' ਭੇਜਣ ਦਾ ਹੁਕਮ ਦੇ ਦਿੱਤਾ ਤੇ ਨਾਲ ਹੀ ਹਦਾਇਤ ਕੀਤੀ ਕਿ ਗੁਰੂ ਨੂੰ ਬੜੇ ਆਦਰ ਸਤਿਕਾਰ ਨਾਲ ਲਿਆਂਦਾ ਜਾਵੇ।

ਗੁਰੂ ਮਹਾਰਾਜ ਵੀ ਸਰਕਾਰੀ ਸੱਦੇ ਦੀ ਉਡੀਕ ਵਿਚ ਤਿਆਰੀ ਕਰ ਰਹੇ ਸਨ। ਸੰਗਤਾਂ ਵਿਚ ਰੋਜ਼ ਪ੍ਰਚਾਰ ਹੁੰਦਾ। ਮਾਤਾ ਨਾਨਕੀ ਜੀ ਬਹੁਤ ਉਦਾਸ ਰਹਿੰਦੇ। ਹੋਰ ਪਰਵਾਰ ਤੇ ਸੰਗਤਾਂ ਵੀ ਚਿੰਤਾ ਵਿਚ ਸਨ। ਗੁਰੂ ਮਹਾਰਾਜ ਨੇ ਜੋ ਜ਼ਿੰਮੇਵਾਰੀ ਚੁੱਕੀ ਸੀ, ਉਸ ਦਾ ਸਾਫ਼ ਅਰਥ ਸੀ ਕੁਰਬਾਨੀ, ਸ਼ਹੀਦੀ। ਇਸ ਵਰਤਣ ਵਾਲੇ ਭਾਣੇ ਦਾ ਸਭ ਨੂੰ ਯਕੀਨ ਸੀ। ਮਹਾਰਾਜ ਸਭ ਨੂੰ ਉਪਦੇਸ਼ ਦਿੰਦੇ, 'ਇਨਸਾਨ ਦਾ ਸਭ ਤੋਂ ਉੱਤਮ ਧਰਮ ਹੈ ਆਪਣਾ ਫ਼ਰਜ਼ ਨਿਭਾਉਣਾ। ਫ਼ਰਜ਼ ਦੀ ਪਾਲਣਾ ਕਰਦਿਆਂ ਸੀਸ ਜਾਵੇ, ਤਾਂ ਚਿੰਤਾ ਨਹੀਂ ਕਰਨੀ ਚਾਹੀਦੀ। ਭਾਣੇ ਵਿਚ ਰਾਜ਼ੀ ਰਹਿਣਾ ਹੀ ਧਰਮ ਹੈ।'

### ਅਹਿਦੀਏ ਅਨੰਦਪੁਰ ਆਏ

ਸ਼ਾਹੀ ਹੁਕਮ ਲੈ ਕੇ 'ਅਹਿਦੀਏ' ਦਿੱਲੀ ਤੋਂ ਤੁਰ ਪਏ। 'ਅਹਿਦੀਏ' ਪਲੰਘਾਂ ਉੱਤੇ ਬਹਿ ਕੇ ਸਫ਼ਰ ਕਰਿਆ ਕਰਦੇ ਸਨ। ਜਿਸ ਪਿੰਡ ਉਹ ਜਾਂਦੇ, ਓਥੋਂ ਦੇ ਲੰਬਰਦਾਰ ਜਾਂ ਚੌਧਰੀ ਦਾ ਫ਼ਰਜ਼ ਹੁੰਦਾ ਕਿ ਉਹ ਅਹਿਦੀਏ ਦਾ ਪਲੰਘ ਚੁਕਵਾ ਕੇ ਅਗਲੇ ਪਿੰਡ ਪੁਚਾ ਦੇਵੇ। ਇਸ ਤਰ੍ਹਾਂ ਵੰਗਾਰਿਆਂ ਦੇ ਮੋਢਿਆਂ ਉੱਤੇ ਚੜ੍ਹ ਕੇ ਅਹਿਦੀਏ ਅਨੰਦਪੁਰ

ਆ ਪਹੁੰਚੇ।

ਅਨੰਦਪੁਰ ਦੀ ਸ਼ਾਨ ਤੇ ਰਹਿਤ ਮਰਯਾਦਾ ਵੇਖ ਕੇ ਅਹਿਦੀਆਂ ਦੇ ਦਿਲਾਂ 'ਤੇ ਚੰਗਾ ਅਸਰ ਪਿਆ। ਉਹ ਬੜੇ ਸਤਿਕਾਰ ਨਾਲ ਮਹਾਰਾਜ ਦੇ ਪੇਸ਼ ਆਏ। ਬਾਦਸ਼ਾਹ ਵੱਲੋਂ ਹੁਕਮ ਵੀ ਐਸਾ ਹੀ ਸੀ।

ਸ਼ਾਹੀ ਹੁਕਮ ਸੁਣ ਕੇ ਗੁਰੂ ਮਹਾਰਾਜ ਨੇ ਫ਼ਰਮਾਇਆ, "ਪੁਰਸ਼ੋ! ਬਾਦਸ਼ਾਹ ਦਾ ਹੁਕਮ ਤੁਸਾਂ ਸੁਣਾ ਦਿੱਤਾ ਹੈ। ਅਸੀਂ ਅੱਗੇ ਹੀ ਉਡੀਕ ਵਿਚ ਬੈਠੇ ਸਾਂ। ਕਸ਼ਮੀਰ ਦੇ ਪੰਡਤਾਂ ਦਾ ਜੋ ਮੇਜਰਨਾਵਾਂ ਬਾਦਸ਼ਾਹ ਪਾਸ ਪੁੱਜਾ ਹੈ, ਅਸਾਂ ਉਸ ਦੀ ਹਾਮੀ ਭਰੀ ਹੈ। ਸਾਡੇ ਵੱਲੋਂ ਬਾਦਸ਼ਾਹ ਨੂੰ ਸੁਨੇਹਾ ਪੁਚਾ ਦੇਣਾ। ਅਸੀਂ ਸੰਗਤਾਂ ਦੇ ਦਰਸ਼ਨ ਕਰਦੇ ਆ ਰਹੇ ਹਾਂ। ਅਸੀਂ ਆਪ ਬਾਦਸ਼ਾਹ ਨੂੰ ਮਿਲ ਕੇ ਇਸ ਮਸਲੇ ਨੂੰ ਸੁਲਝਾਉਣਾ ਚਾਹੁੰਦੇ ਹਾਂ। ਫ਼ਿਕਰ ਨਾ ਕਰਨਾ, ਅਸੀਂ ਛੇਤੀ ਤੋਂ ਛੇਤੀ ਬਾਦਸ਼ਾਹ ਕੋਲ ਪੁੱਜਣ ਦਾ ਯਤਨ ਕਰਾਂਗੇ।"

## ਨੌਵੇਂ ਪਾਤਸ਼ਾਹ ਅਨੰਦਪੁਰ ਤੋਂ ਤੁਰੇ

ਅਹਿਦੀਏ ਸਿਰ ਝੁਕਾ ਕੇ ਗਏ। ਗੁਰੂ ਮਹਾਰਾਜ ਵੀ ਤਿਆਰੀ ਕਰਨ ਲੱਗੇ, ਪਰ ਸੰਗਤਾਂ ਤੇ ਪਰਵਾਰ ਤੋਂ ਵਿਦਿਆ ਹੁੰਦਿਆਂ ਕਾਫੀ ਸਮਾਂ ਲੱਗ ਗਿਆ। ਅੰਤ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਹਾੜ (੧੭੩੨ ਬਿ.) ਦੇ ਮਹੀਨੇ[੧] ਅਨੰਦਪੁਰੋਂ ਤੁਰ ਗਏ। ਚੋਖੀ ਦੂਰ ਤਕ ਸੰਗਤਾਂ ਨਾਲ ਗਈਆਂ। ਇਹ ਸਾਰੇ ਹੀ ਸਮਝ ਰਹੇ ਸਨ ਕਿ ਇਹ ਦਰਸ਼ਨ ਆਖ਼ਰੀ ਹਨ। ਜਿਸ ਔਰੰਗਜ਼ੇਬ ਨੇ ਪਿਤਾ ਤੇ ਭਰਾਵਾਂ ਨਾਲ ਇਹ ਸਲੂਕ ਕੀਤਾ ਹੈ, ਸਰਮਦ ਵਰਗੇ ਫ਼ਕੀਰ ਤੇ ਅਘੋਰ ਨਾਥ ਵਰਗੇ ਸੰਤ ਕਤਲ ਕਰਵਾ ਦਿੱਤੇ ਹਨ, ਉਹ ਗੁਰੂ ਸਾਹਿਬ ਨਾਲ ਵੀ ਚੰਗਾ ਵਰਤਾਉ ਨਹੀਂ ਕਰੇਗਾ। ਗੁਰੂ ਸਾਹਿਬ ਸ਼ਹੀਦ ਹੋਣ ਵਾਸਤੇ ਜਾ ਰਹੇ ਹਨ, ਸ਼ਹੀਦ ਹੋ ਜਾਣਗੇ। ਇਸ ਵਿਚਾਰ ਅਧੀਨ ਸਭ ਸ਼ਰਧਾਲੂਆਂ ਦੇ ਨੇਤਰ ਹੰਝੂ ਵਹਾ ਰਹੇ ਸਨ। ਉਨ੍ਹਾਂ ਦਾ ਵੈਰਾਗ ਠੱਲ੍ਹਿਆ ਨਹੀਂ ਸੀ ਜਾਂਦਾ।

ਗੁਰੂ ਮਹਾਰਾਜ ਨੇ ਸਭ ਨੂੰ ਧੀਰਜ ਦਿੰਦਿਆਂ ਕਿਹਾ, "ਵੇਖੋ, ਸੱਤ ਪੁਰਸ਼ੋ! ਭਲਾ ਚਿੰਤਾ ਕਿਸ ਗੱਲ ਦੀ ਕਰ ਰਹੇ ਹੋ?

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥* *(ਪੰਨਾ ੧੪੨੯)*

"ਜਦ ਥਿਰ ਰਹਿਣ ਵਾਲੀ ਵਸਤੂ ਹੀ ਕੋਈ ਨਹੀਂ, ਬਣੇ ਹੋਏ ਸਰੀਰ ਨੇ ਬਿਨਸਣਾ ਹੀ ਹੈ, ਤਾਂ ਫਿਰ ਚਿੰਤਾ ਕਿਸ ਗੱਲ ਦੀ? ਅਕਾਲ ਪੁਰਖ ਦਾ ਭਾਣਾ ਮੰਨਣ ਵਿਚ ਹੀ ਕਲਿਆਣ ਹੈ। ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਸਿੱਖੋ।"

ਸਭ ਨੂੰ ਧੀਰਜ ਦੇ ਕੇ ਮਹਾਰਾਜ ਨੇ ਬੜੀ ਮੁਸ਼ਕਲ ਨਾਲ ਵਾਪਸ ਮੋੜਿਆ। ਪਹਿਲਾ ਪੜਾਅ ਗੁਰਦੇਵ ਨੇ ਕੀਰਤਪੁਰ ਕੀਤਾ। ਸੂਰਜ ਮੱਲ ਦੇ ਪਰਵਾਰ ਨੇ ਮਹਾਰਾਜ ਦੀ ਬੜੀ ਸੇਵਾ ਕੀਤੀ। ਦੋ ਦਿਨ ਓਥੇ ਗੁਜ਼ਾਰ ਕੇ ਹਜ਼ੂਰ ਅੱਗੇ ਤੁਰ ਪਏ। ਭਰਤਗੜ੍ਹ, ਰੋਪੜ, ਮਕਾਰਾਂਪੁਰ, ਕਬੂਲਪੁਰ, ਨਨਹੇੜੀ ਆਦਿ ਥਾਵਾਂ 'ਤੇ ਸੰਗਤਾਂ ਨੂੰ ਨਿਹਾਲ

ਕਰਦੇ ਹੋਏ ਮਹਾਰਾਜ ਸੈਫ਼ਾਬਾਦ, ਇਕ ਮੁਸਲਮਾਨ ਸ਼ਰਧਾਲੂ ਸੈਫ਼ ਅਲੀ ਖ਼ਾਂ ਦੇ ਘਰ ਜਾ ਟਿਕੇ। ਇਥੇ ਮਹਾਰਾਜ ਕਈ ਦਿਨ ਰਹੇ। ਸੋ ਸੁਣ ਕੇ ਇਥੇ ਹੀ ਸੰਗਤਾਂ ਇਕੱਠੀਆਂ ਹੋਣ ਲੱਗ ਪਈਆਂ। ਸੈਫ਼ ਅਲੀ ਖਾਂ ਗੁਰਦੇਵ ਦੀ ਤੇ ਸੰਗਤਾਂ ਦੀ ਸੇਵਾ ਬੜੀ ਸ਼ਰਧਾ ਭਾਵਨਾ ਨਾਲ ਕਰਦਾ।

ਓਥੋਂ ਵਿਦਿਆ ਹੋ ਕੇ ਗੁਰਦੇਵ ਪਟਿਆਲਾ, ਕਾਇਮਪੁਰ ਆਦਿ ਥਾਵਾਂ 'ਤੇ ਇਕ-ਇਕ, ਦੋ-ਦੋ ਦਿਨ ਬਿਸਰਾਮ ਕਰਦੇ ਹੋਏ ਸਮਾਣੇ ਜਾ ਉਤਰੇ। ਓਥੋਂ ਦਾ ਨਾਮਵਰ ਚੌਧਰੀ ਮੁਹੰਮਦ ਬਖ਼ਸ਼ ਗੁਰੂ ਜੀ ਦਾ ਸ਼ਰਧਾਲੂ ਸੀ। ਅਸਲ ਵਿਚ ਓਸੇ ਦੇ ਪ੍ਰੇਮ ਕਰ ਕੇ ਮਹਾਰਾਜ ਸਮਾਣੇ ਗਏ ਸਨ।

ਸਿਰਫ਼ ਸਿੱਖ ਜਾਂ ਹਿੰਦੂ ਹੀ ਨਹੀਂ, ਕਈ ਖੁੱਲ੍ਹੇ ਦਿਲ ਵਾਲੇ ਮੁਸਲਮਾਨ ਵੀ ਗੁਰੂ ਜੀ ਦੇ ਸ਼ਰਧਾਲੂ ਸਨ ਤੇ ਮੁਸਲਮਾਨਾਂ ਵਿਚ ਗੁਰੂ ਜੀ ਦਾ ਅਸਰ-ਰਸੂਖ਼ ਔਰੰਗਜ਼ੇਬ ਨੂੰ ਵਧੇਰੇ ਰੜਕਦਾ ਸੀ। ਔਰੰਗਜ਼ੇਬ ਅਜਿਹੀ ਤੁਅੱਸਬ ਵਾਲੀ ਨੀਤੀ ਅਖ਼ਤਿਆਰ ਨਾ ਕਰਦਾ, ਤਾਂ ਸਿੱਖ ਧਰਮ, ਮੁਸਲਮਾਨਾਂ ਤੇ ਹਿੰਦੂਆਂ ਵਿਚ ਮਿਲਾਪ ਪੈਦਾ ਕਰਨ ਦਾ ਸਭ ਤੋਂ ਵੱਡਾ ਵਸੀਲਾ ਸਾਬਤ ਹੁੰਦਾ!

ਗੁਰਦੇਵ ਸਮਾਣੇ ਤੋਂ ਤੁਰੇ, ਤਾਂ ਬਹੁਤ ਸਾਰੀਆਂ ਸੰਗਤਾਂ ਨਾਲ ਹੋ ਤੁਰੀਆਂ। ਗੁਰੂ ਜੀ ਨੇ ਸਖ਼ਤ ਹੁਕਮ ਦਿੱਤਾ, "ਵੇਖੋ, ਭਲੇ ਪੁਰਸ਼ੋ! ਗੁਰੂ ਨੂੰ ਮੰਨਣ ਦਾ ਅਰਥ ਹੈ, ਗੁਰੂ ਦਾ ਹੁਕਮ ਮੰਨਣਾ। ਅਸੀਂ ਹੁਕਮ ਦੇਂਦੇ ਹਾਂ ਕਿ ਅਨੰਦਪੁਰੋਂ ਨਾਲ ਤੁਰਨ ਵਾਲੇ ਪੰਜਾਂ ਸਿੱਖਾਂ ਤੋਂ ਬਿਨਾਂ ਹੋਰ ਕੋਈ ਸ਼ਰਧਾਲੂ ਸਾਡੇ ਨਾਲ ਅੱਗੇ ਨਾ ਆਵੇ।"

ਹੁਣ ਹੁਕਮ ਅੱਗੇ ਕੋਈ ਵਿਹਰ ਨਹੀਂ ਸੀ। ਸਭ ਸੰਗਤਾਂ ਅੱਥਰੂ ਵਹਾਉਂਦੀਆਂ ਪਿੱਛੇ ਮੁੜ ਗਈਆਂ। ਦੀਵਾਨ ਮਤੀ ਦਾਸ, ਭਾਈ ਗੁਰਦਿੱਤਾ (ਬਾਬੇ ਬੁੱਢੇ ਕਾ), ਭਾਈ ਦਿਆਲਾ (ਭਾਈ ਮਨੀ ਸਿੰਘ ਦਾ ਚਾਚਾ?) ਭਾਈ ਊਦਾ ਰਠੌੜ ਤੇ ਭਾਈ ਜੈਤਾ (ਪਿੱਛੋਂ ਅੰਮ੍ਰਿਤ ਛਕ ਕੇ ਜੀਵਨ ਸਿੰਘ) ਮਜ਼ਹਬੀ, ਇਹ ਪੰਜ ਸਿੱਖ ਮਹਾਰਾਜ ਦੇ ਨਾਲ ਗਏ।

ਸਮਾਣੇ ਤੋਂ ਚੱਲ ਕੇ ਕਰਹਾਲੀ, ਚੀਕੇ, ਕੀਰ੍ਹੇ, ਪਹੇਵੇ, ਰਹੇੜੇ, ਲਾਖਣ ਮਾਜਰੇ, ਰੋਹਤਕ ਤੇ ਕਨੌੜ ਆਦਿ ਥਾਵਾਂ ਦੇ ਸ਼ਰਧਾਲੂਆਂ ਨੂੰ ਦਰਸ਼ਨ ਦੇਂਦੇ ਹੋਏ ਮਹਾਰਾਜ ਆਗਰੇ ਜਾ ਪਹੁੰਚੇ।

## ਰਸਤੇ ਵਿਚ ਪ੍ਰਚਾਰ

ਅਨੰਦਪੁਰ ਤੋਂ ਚੱਲ ਕੇ ਸਿੱਧੇ ਦਿੱਲੀ ਪਹੁੰਚਣ ਦੀ ਥਾਂ ਏਨਾ ਲੰਮਾ ਚੱਕਰ ਕੱਟਣ ਦਾ ਇਕ ਖ਼ਾਸ ਮੰਤਵ ਸੀ। ਇਹ ਗੱਲ ਸਾਫ਼ ਸੀ ਕਿ ਗੁਰੂ ਮਹਾਰਾਜ ਧਰਮ ਦੀ ਰੱਖਿਆ ਵਾਸਤੇ ਸ਼ਹੀਦ ਹੋਣ ਚੱਲੇ ਹਨ। ਸੰਗਤਾਂ ਵੀ ਇਸ ਮਨੋਰਥ ਨੂੰ ਸਮਝਦੀਆਂ ਸਨ। ਮਹਾਰਾਜ ਵੱਧ ਤੋਂ ਵੱਧ ਇਲਾਕੇ ਵਿਚ ਇਸ ਗੱਲ ਦਾ ਪ੍ਰਚਾਰ ਕਰ ਕੇ ਲੋਕ-ਰਾਏ ਆਪਣੇ ਹੱਕ ਵਿਚ ਕਰਨਾ ਚਾਹੁੰਦੇ ਸਨ। ਹਜ਼ੂਰ ਥਾਂ-ਥਾਂ ਇੱਕੋ ਸਿਧਾਂਤ ਦਾ ਪ੍ਰਚਾਰ ਕਰਦੇ ਜਾਂਦੇ, 'ਬਾਦਸ਼ਾਹ ਦਾ ਧਰਮ ਹੈ, ਪਰਜਾ ਦੀ ਰੱਖਿਆ ਕਰਨਾ, ਦੋਸ਼ੀਆਂ ਨੂੰ ਸਜ਼ਾ ਦੇਣਾ,

ਮਾੜਿਆਂ ਨਾਲ ਇਨਸਾਫ਼ ਕਰਨਾ। ਰੱਖਿਆ ਦਾ ਅਰਥ ਹੈ, ਹਰ ਪੱਖ ਤੋਂ ਰੱਖਿਆ ਕਰਨਾ। ਜਿੱਥੇ ਪਰਜਾ ਦੇ ਮਾਲ-ਧਨ, ਇੱਜ਼ਤ, ਅਮਨ ਦੀ ਰੱਖਿਆ ਜ਼ਰੂਰੀ ਹੈ, ਓਥੇ ਲੋਕਾਂ ਦੇ ਧਰਮ ਦੀ ਰੱਖਿਆ ਕਰਨਾ ਵੀ ਬਾਦਸ਼ਾਹ ਦਾ ਫ਼ਰਜ਼ ਹੈ। ਸਰਕਾਰ ਨੂੰ ਸਦਾ ਧਰਮ-ਨਿਰਪੱਖ ਹੋਣਾ ਚਾਹੀਦਾ ਹੈ। ਕਿਸੇ ਇਕ ਮਜ਼ਹਬ, ਇਕ ਫ਼ਿਰਕੇ, ਇਕ ਜਾਤੀ ਜਾਂ ਬਿਰਾਦਰੀ ਨਾਲ ਰਿਆਇਤ ਜਾਂ ਵਿਤਕਰਾ ਕਰਨ ਦੀ ਨੀਤੀ ਬਾਦਸ਼ਾਹ ਨੂੰ ਬੇਇਨਸਾਫ਼ ਬਣਾ ਦਿੰਦੀ ਹੈ। ਬੇਇਨਸਾਫ਼ ਹੁਕਮਰਾਨ ਨਾ ਲੋਕਾਂ ਦਾ ਪਿਆਰ ਪ੍ਰਾਪਤ ਕਰ ਸਕਦਾ ਹੈ, ਨਾ ਖ਼ੁਦਾ ਦਾ।

'ਸ਼ੁਭ ਕਰਮਾਂ ਦੁਆਰਾ ਖ਼ੁਦਾ ਦੀ ਪ੍ਰਾਪਤੀ ਦਾ ਨਾਮ ਹੀ ਧਰਮ ਹੈ। ਹਿੰਦੂ ਧਰਮ, ਮੁਸਲਮਾਨ ਮਜ਼ਹਬ, ਬੁੱਧ ਮੱਤ, ਸਿੱਖ ਧਰਮ, ਇਹ ਤਾਂ ਵੱਖ-ਵੱਖ ਰਸਤੇ ਹਨ ਪਰਮਾਤਮਾ ਤਕ ਪਹੁੰਚਣ ਦੇ। ਹਰ ਕੋਈ ਆਪਣੇ ਰਸਤੇ ਜਾਂ ਧਰਮ ਨੂੰ ਸ੍ਰੇਸ਼ਟ ਮੰਨਦਾ ਹੈ। ਸਾਡੀ ਰਾਏ ਅਨੁਸਾਰ ਹਰ ਇਕ ਨੂੰ ਐਸਾ ਸਮਝਣ ਦਾ ਹੱਕ ਹੈ। ਧਰਮ ਇਕ ਨਿੱਜੀ ਮਸਲਾ ਹੈ। ਕਿਸੇ ਨੂੰ ਦੂਸਰੇ ਦੇ ਧਰਮ ਵਿਚ ਦਖ਼ਲ ਦੇਣ ਦਾ ਕੋਈ ਹੱਕ ਨਹੀਂ। ਬਾਦਸ਼ਾਹ ਕੋਲ ਵੀ ਅਸੀਂ ਇਹ ਨਿਸ਼ਾਨਾ ਲੈ ਕੇ ਜਾ ਰਹੇ ਹਾਂ। ਉਹ ਸਾਰੇ ਲੋਕਾਂ ਦਾ ਸਾਂਝਾ ਹੈ। ਕਿਸੇ ਦੇ ਧਰਮ ਵਿਚ ਦਖ਼ਲ ਦੇਣ ਦਾ ਨਾ ਉਹਨੂੰ ਹੱਕ ਹੈ ਤੇ ਨਾ ਹੀ ਐਸਾ ਕਰਨਾ ਉਸ ਨੂੰ ਸ਼ੋਭਾ ਦੇਂਦਾ ਹੈ।

'ਸਾਡੇ ਵਾਸਤੇ ਹਿੰਦੂ, ਮੁਸਲਮਾਨ, ਸਾਰੇ ਇੱਕੋ ਜਿਹੇ ਹਨ। ਅਸੀਂ ਚਾਹੁੰਦੇ ਹਾਂ, ਨਾ ਹਿੰਦੂ ਮੁਸਲਮਾਨਾਂ ਦੇ ਮਜ਼ਹਬ ਵਿਚ ਦਖ਼ਲ ਦੇਣ, ਨਾ ਮੁਸਲਮਾਨ ਹਿੰਦੂਆਂ ਦੇ ਧਰਮ ਵਿਚ। ਸਾਰੇ ਆਪੋ-ਆਪਣੇ ਅਕੀਦੇ ਮੁਤਾਬਕ ਉਸ ਸਰਬ ਸ਼ਕਤੀਮਾਨ ਦੀ ਉਪਾਸਨਾ ਕਰਨ।'

ਇਨ੍ਹਾਂ ਵਿਚਾਰਾਂ ਦਾ ਸਾਫ਼-ਦਿਲ ਲੋਕਾਂ ਉੱਤੇ ਅਸਰ ਵੀ ਕਾਫ਼ੀ ਪੈਂਦਾ ਸੀ। ਇਸ ਕਰ ਕੇ ਜਿਥੇ ਹੀ ਮਹਾਰਾਜ ਗਏ, ਹਿੰਦੂ ਮੁਸਲਮਾਨ, ਸਭ ਨੇ ਮਹਾਰਾਜ ਦਾ ਸਤਿਕਾਰ ਕੀਤਾ। ਆਪਣੇ ਸਰਬ-ਸਾਂਝੇ ਸਿਧਾਂਤਾਂ ਦਾ ਪ੍ਰਚਾਰ ਕਰਨਾ ਹੀ ਗੁਰਦੇਵ ਦਾ ਮਨੋਰਥ ਸੀ। ਸੋ, ਮਹਾਰਾਜ ਨੇ ਰਾਹ ਵਿਚ ਵੱਧ ਤੋਂ ਵੱਧ ਸਮਾਂ ਲਾਇਆ।

ਆਗਰੇ ਪਹੁੰਚਣ ਦਾ ਇਕ ਖ਼ਾਸ ਕਾਰਨ ਵੀ ਸੀ। ਰਸਤੇ ਵਿਚ ਮਹਾਰਾਜ ਨੂੰ ਖ਼ਬਰ ਮਿਲੀ ਕਿ ਬਾਦਸ਼ਾਹ ਆਗਰੇ ਹੈ। ਗੁਰਦੇਵ ਦਿੱਲੀ ਤੋਂ ਪਾਸੇ-ਪਾਸੇ ਆਗਰੇ ਜਾ ਪਹੁੰਚੇ। ਉਸ ਸਮੇਂ ਦਿੱਲੀ ਤੇ ਆਗਰਾ ਦੋਹਾਂ ਸ਼ਹਿਰਾਂ ਵਿਚ ਰਾਜਧਾਨੀ ਸੀ। ਕਦੇ ਬਾਦਸ਼ਾਹ ਦਿੱਲੀ ਰਹਿੰਦਾ ਸੀ, ਕਦੇ ਆਗਰੇ।

## ਧੀਰਮੱਲ ਤੇ ਰਾਮ ਰਾਏ

ਗੁਰਦੇਵ ਦੀ ਸ਼ਹੀਦੀ ਵਿਚ ਉਨ੍ਹਾਂ ਦੇ 'ਆਪਣਿਆਂ' (ਧੀਰਮੱਲ, ਹਰਿਜੀ ਤੇ ਰਾਮ ਰਾਏ) ਦਾ ਵੀ ਹੱਥ ਸੀ। ਰਾਮ ਰਾਏ ਦਾ ਔਰੰਗਜ਼ੇਬ ਨਾਲ ਕਾਫ਼ੀ ਨੇੜ ਸੀ। ਬਾਦਸ਼ਾਹ ਵੱਲੋਂ ਰਾਮ ਰਾਏ ਨੂੰ ਡੇਹਰਾਦੂਨ ਵਿਚ ਜਾਗੀਰ ਵੀ ਮਿਲੀ ਹੋਈ ਸੀ। ਸ੍ਰੀ ਗੁਰੂ

ਹਰਿ ਰਾਇ ਸਾਹਿਬ ਦਾ ਵੱਡਾ ਪੁੱਤਰ ਹੋਣ ਦੇ ਨਾਤੇ ਰਾਮ ਰਾਏ ਗੁਰਗੱਦੀ ਉੱਤੇ ਆਪਣਾ ਹੱਕ ਸਮਝਦਾ ਸੀ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਵਿਰੁੱਧ ਉਸ ਨੇ ਬਾਦਸ਼ਾਹ ਪਾਸ ਦਾਅਵਾ ਵੀ ਕੀਤਾ ਸੀ। ਹੁਣ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਵਿਰੁੱਧ ਵੀ ਉਸ ਨੇ ਬਾਦਸ਼ਾਹ ਪਾਸ ਅਪੀਲ ਕੀਤੀ। ਕਸ਼ਮੀਰੀ ਪੰਡਤਾਂ ਦੇ ਮੇਜਰਨਾਵੇਂ ਦੀ ਖ਼ਬਰ ਸੁਣ ਕੇ ਵੀ ਉਹਨੇ ਗੁਰੂ ਮਹਾਰਾਜ ਦੇ ਵਿਰੁੱਧ ਜ਼ਹਿਰ ਉਗਲਿਆ।

ਰਾਮ ਰਾਏ ਕਹਿੰਦਾ, "ਇਹ ਸਭ ਕੁਝ ਗੁਰੂ ਤੇਗ਼ ਬਹਾਦਰ ਹਿੰਦੂਆਂ ਦਾ ਲੀਡਰ ਬਣ ਕੇ ਰਾਜਸੀ ਤਾਕਤ ਹਾਸਲ ਕਰਨ ਵਾਸਤੇ ਕਰ ਰਿਹਾ ਹੈ। ਨਹੀਂ ਤਾਂ ਗੁਰੂ ਨਾਨਕ ਦੇ ਮੱਤ ਅਨੁਸਾਰ ਸਾਡੇ ਵਾਸਤੇ ਹਿੰਦੂ ਮੁਸਲਮਾਨ ਬਰਾਬਰ ਹਨ। ਸਾਨੂੰ ਦੋਹਾਂ ਦੇ ਆਪਸੀ ਝਗੜੇ ਨਾਲ ਕੋਈ ਵਾਸਤਾ ਨਹੀਂ।"

ਅਹਿਦੀਏ ਅਨੰਦਪੁਰ ਗਏ ਤੇ ਖ਼ਾਲੀ ਵਾਪਸ ਆ ਗਏ। ਰਾਮ ਰਾਏ ਨੂੰ ਫਿਰ ਮੌਕਾ ਮਿਲ ਗਿਆ ਬਾਦਸ਼ਾਹ ਨੂੰ ਭੜਕਾਉਣ ਦਾ। ਰਾਮ ਰਾਏ ਕਹਿੰਦਾ, "ਜੋ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਅਖਵਾਉਂਦਾ ਹੈ, ਉਹ ਬਾਦਸ਼ਾਹ ਦੇ ਸੱਦੇ 'ਤੇ ਕਦੋਂ ਹਾਜ਼ਰ ਹੋਣ ਲੱਗਾ ਹੈ? ਉਹਨੇ ਆਉਣਾ ਹੁੰਦਾ, ਤਾਂ ਉਹ ਅਹਿਦੀਆਂ ਦੇ ਨਾਲ ਆ ਜਾਂਦਾ।"

## ਦੁਬਾਰਾ ਅਹਿਦੀਏ ਭੇਜੇ

ਕੁਝ ਸਮਾਂ ਉਡੀਕ ਕੇ ਬਾਦਸ਼ਾਹ ਨੇ ਦੁਬਾਰਾ ਅਹਿਦੀਏ ਭੇਜੇ, ਪਰ ਕੁਝ ਸਖ਼ਤ ਹੁਕਮ ਦੇ ਕੇ। ਅਹਿਦੀਏ ਅਨੰਦਪੁਰ ਤੇ ਅੰਮ੍ਰਿਤਸਰ ਭਾਲ ਕੇ ਮੁੜ ਗਏ। ਹੁਣ ਵਿਰੋਧੀਆਂ ਦੀ ਵਧੇਰੇ ਚੜ੍ਹ ਮੱਚੀ। ਰਾਮ ਰਾਏ ਤੇ ਸਭ ਦਰਬਾਰੀ ਮੌਲਵੀਆਂ ਨੇ ਇਕ ਆਵਾਜ਼ ਕਿਹਾ, "ਗੁਰੂ ਭਗੌੜਾ ਹੋ ਗਿਆ ਹੈ। ਪੰਜਾਬ ਦੇ ਜੱਟਾਂ ਤੇ ਰਾਜਪੂਤਾਨੇ ਦੇ ਰਾਜਪੂਤਾਂ ਉੱਤੇ ਗੁਰੂ ਮਹਾਰਾਜ ਦਾ ਬਹੁਤ ਅਸਰ ਹੈ। ਇਥੇ ਹੀ ਬਸ ਨਹੀਂ, ਸਾਰੇ ਉੱਤਰੀ ਹਿੰਦੁਸਤਾਨ ਦੇ ਹਿੰਦੂ ਗੁਰੂ ਮਹਾਰਾਜ ਦੇ ਹੁਕਮ ਉੱਤੇ ਜਾਨ ਦੇਂਦੇ ਹਨ। ਫਿਰ ਹੁਣ ਜਦ ਉਹਨੇ ਹਿੰਦੂਆਂ ਦੇ ਧਰਮ ਦੀ ਰੱਖਿਆ ਕਰਨ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ ਹੈ, ਤਾਂ ਹਿੰਦੂ ਵਧੇਰੇ ਉਸ ਦੇ ਹੁਕਮ ਵਿਚ ਚੱਲਣ ਲਈ ਤਿਆਰ ਹੋ ਜਾਣਗੇ। ਗੁਰੂ ਇਸ ਵਾਸਤੇ ਲੁਕ ਗਿਆ ਹੈ ਕਿ ਉਹ ਤਾਕਤ ਇਕੱਠੀ ਕਰ ਕੇ ਬਾਦਸ਼ਾਹ ਦੇ ਵਿਰੁੱਧ ਬਗ਼ਾਵਤ ਕਰਾ ਸਕੇ। ਐਸਾ ਨਾ ਹੁੰਦਾ, ਤਾਂ ਗੁਰੂ ਕੀਤੇ ਹੋਏ ਵਾਅਦੇ ਅਨੁਸਾਰ ਹੁਣ ਤਕ ਹਾਜ਼ਰ ਹੋ ਜਾਂਦਾ।"

## ਗੁਰੂ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ

ਔਰੰਗਜ਼ੇਬ ਦੇ ਮਨ ਵਿਚ ਕੁਝ ਹੋਰ ਹੀ ਸੀ। ਉਹ ਇਸਲਾਮੀ ਦੁਨੀਆਂ ਵਿਚ ਵੱਡਾ ਬਣਨ ਵਾਸਤੇ, ਹਰ ਗ਼ੈਰ-ਮੁਸਲਮਾਨ ਉੱਤੇ ਹਰ ਕਿਸਮ ਦਾ ਜ਼ੁਲਮ ਕਰਨ ਲਈ ਤਿਆਰ ਸੀ। ਉਹ ਸਖ਼ਤ ਕਿਸਮ ਦਾ ਕੱਟੜਪੰਥੀ (ਤੁਅੱਸਬੀ) ਸੀ। ਕਿਸੇ ਨੇਕ ਤੋਂ ਨੇਕ ਇਨਸਾਨ ਵਾਸਤੇ ਵੀ ਉਹਦੇ ਦਿਲ ਵਿਚ ਸਤਿਕਾਰ ਜਾਂ ਰਹਿਮ ਨਹੀਂ ਸੀ। ਦਰਬਾਰੀਆਂ ਦੀ ਸਲਾਹ ਉਹਦੇ ਹੱਕ ਵਿਚ ਸੀ। ਉਹਨੇ ਗੁਰੂ ਮਹਾਰਾਜ ਨੂੰ ਸ਼ਾਹੀ

ਭਗੌੜਾ ਕਰਾਰ ਦੇ ਕੇ ਗ੍ਰਿਫ਼ਤਾਰੀ ਦਾ ਐਲਾਨ ਕਰ ਦਿੱਤਾ। ਇਹ ਹੁਕਮ ਸਾਰੇ ਦੇਸ਼ ਵਿਚ ਆਹਲਾ ਅਫ਼ਸਰਾਂ ਨੂੰ ਭੇਜ ਦਿੱਤਾ ਗਿਆ। ਉਨ੍ਹਾਂ ਅੱਗੇ ਆਪਣੇ-ਆਪਣੇ ਹਲਕੇ ਵਿਚ ਢੰਢੋਰਾ ਕਰ ਦਿੱਤਾ।

**ਗੁਰੂ ਜੀ ਆਗਰੇ ਵਿਚ ਗ੍ਰਿਫ਼ਤਾਰ**

ਗੁਰੂ ਮਹਾਰਾਜ ਪਾਸ ਇਹ ਸਾਰੀਆਂ ਖ਼ਬਰਾਂ ਆਗਰੇ ਪਹੁੰਚੀਆਂ। ਗੁਰਦੇਵ ਨੇ ਸਾਥੀ ਸਿੱਖਾਂ ਨਾਲ ਸਲਾਹ ਕਰ ਕੇ ਆਪਣੇ-ਆਪ ਨੂੰ ਸਰਕਾਰ ਦੇ ਹਵਾਲੇ ਕਰਨ ਦਾ ਫੈਸਲਾ ਕਰ ਲਿਆ। ਹਜ਼ੂਰ ਨੂੰ ਪਸੰਦ ਨਹੀਂ ਸੀ ਕਿ ਉਨ੍ਹਾਂ ਦੇ ਵਿਰੋਧੀਆਂ ਦੇ ਦਿਲ ਵਿਚ ਵੀ ਅਜਿਹਾ ਖਿਆਲ ਪੈਦਾ ਹੋਵੇ ਕਿ ਗੁਰੂ ਮਹਾਰਾਜ ਕਿਸੇ ਭੈਅ ਕਾਰਨ ਲੁਕੇ ਫਿਰਦੇ ਹਨ। ਗੁਰਦੇਵ ਇਕ ਬਾਗ਼ ਵਿਚ ਬੈਠੇ ਸਨ। ਮਹਾਰਾਜ ਨੇ ਇਕ ਅਯਾਲੀ ਨੂੰ ਹੀਰੇ-ਜੜੀ ਮੁੰਦਰੀ ਤੇ ਪਸ਼ਮੀਨੇ ਦਾ ਦੁਸ਼ਾਲਾ ਦੇ ਕੇ ਹਲਵਾਈ ਦੀ ਦੁਕਾਨ ਤੋਂ ਮਠਿਆਈ ਲੈਣ ਵਾਸਤੇ ਭੇਜਿਆ। ਇਹ ਇਕ ਬਹਾਨਾ ਸੀ ਸਰਕਾਰੀ ਕਰਮਚਾਰੀਆਂ ਤਕ ਖ਼ਬਰ ਪਹੁੰਚਾਉਣ ਦਾ।

ਹਜ਼ੂਰ ਦੀ ਤਜਵੀਜ਼ ਠੀਕ ਬੈਠੀ। ਹਲਵਾਈ ਨੇ ਕੇਵਲ ਦੋ ਰੁਪਏ ਦੀ ਮਠਿਆਈ ਬਦਲੇ ਹੀਰੇ ਦੀ ਮੁੰਦਰੀ ਦੇਣ ਵਾਲੇ ਉੱਤੇ ਸ਼ੱਕ ਕਰ ਕੇ, ਉਸ ਨੂੰ ਪੁਲੀਸ ਦੇ ਹਵਾਲੇ ਕਰ ਦਿੱਤਾ। ਅਯਾਲੀ ਨੇ ਸਾਰੀ ਕਹਾਣੀ ਪੁਲੀਸ ਕਰਮਚਾਰੀਆਂ ਨੂੰ ਕਹਿ ਸੁਣਾਈ। ਕਿਲ੍ਹੇ ਦਾ ਦਰੋਗਾ ਦੱਸੀ ਥਾਂ 'ਤੇ ਸਿਪਾਹੀ ਲੈ ਕੇ ਜਾ ਪੁੱਜਾ। ਪੰਜਾਂ ਸਿੱਖਾਂ ਸਮੇਤ ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਕੇ ਉਹਨੇ ਕਿਲ੍ਹੇ ਵਿਚ ਜਾ ਨਜ਼ਰਬੰਦ ਕੀਤਾ।

**ਆਗਰੇ ਤੋਂ ਦਿੱਲੀ**

ਗੁਰੂ ਜੀ ਦੀ ਗ੍ਰਿਫਤਾਰੀ ਦੀ ਖ਼ਬਰ ਦਿੱਲੀ ਪੁੱਜੀ, ਤਾਂ ਬਾਦਸ਼ਾਹ ਨੇ ਫੌਜਦਾਰ ਸਦਰਦੀਨ ਨੂੰ ਬਾਰਾਂ ਸੌ ਅਸਵਾਰ ਦੇ ਕੇ ਭੇਜਿਆ। ਨਾਲ ਹੀ ਉਸ ਨੂੰ ਹੁਕਮ ਦਿੱਤਾ ਗਿਆ ਕਿ ਉਹ ਗੁਰੂ ਜੀ ਨੂੰ ਲਿਆਉਣ ਲੱਗਾ ਜ਼ਰਾ ਖ਼ਬਰਦਾਰ ਰਹੇ। ਬਾਦਸ਼ਾਹ ਨੂੰ ਖ਼ਤਰਾ ਸੀ ਕਿ ਗੁਰੂ ਜੀ ਨੱਸ ਨਾ ਜਾਣ[੩]।

ਗੁਰੂ ਜੀ ਦਾ ਜਾਟਾਂ ਤੇ ਰਾਜਪੂਤਾਂ ਵਿਚ ਬੜਾ ਅਸਰ-ਰਸੂਖ਼ ਸੀ। ਇਸ ਗੱਲ ਦਾ ਵੀ ਭੈਅ ਸੀ ਕਿ ਉਹ ਲੋਕ ਬਲਵਾ ਕਰ ਕੇ ਗੁਰੂ ਜੀ ਨੂੰ ਛੁਡਾ ਨਾ ਲੈਣ।

ਦਿੱਲੀ ਲਿਆ ਕੇ ਗੁਰੂ ਜੀ ਨੂੰ ਇਕ ਸੁੰਞੀ ਹਵੇਲੀ ਵਿਚ ਭੁੱਖੇ-ਤਿਹਾਏ ਕੈਦ ਰੱਖਿਆ ਗਿਆ। ਮੁਸਲਮਾਨਾਂ ਦਾ ਵਹਿਮ ਸੀ ਕਿ ਉਸ ਹਵੇਲੀ ਵਿਚ ਭੂਤ-ਪ੍ਰੇਤ ਰਹਿੰਦੇ ਹਨ। ਔਰੰਗਜ਼ੇਬ ਆਪਣੇ ਨਾਲ ਮੁਲਾਕਾਤ ਦਾ ਸਮਾਂ ਦੇਣ ਤੋਂ ਪਹਿਲਾਂ ਚਾਹੁੰਦਾ ਸੀ ਕਿ ਗੁਰੂ ਜੀ ਨਾਲ ਕੁਝ ਸਖ਼ਤ ਵਰਤਾਉ ਕੀਤਾ ਜਾਏ, ਤਾਂਕਿ ਗੁਰੂ ਜੀ ਸਮਝ ਲੈਣ ਕਿ ਉਨ੍ਹਾਂ ਨਾਲ ਸਖ਼ਤੀ ਵੀ ਹੋ ਸਕਦੀ ਹੈ।

**ਔਰੰਗਜ਼ੇਬ ਨਾਲ ਮੁਲਾਕਾਤ**

ਦੋ ਦਿਨ ਪਿੱਛੋਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਦਰਬਾਰ ਵਿਚ ਬੁਲਾਇਆ।[੪]

ਨੀਤੀਵਾਨ ਬਾਦਸ਼ਾਹ ਗੁਰੂ ਜੀ ਦੇ ਸਾਹਮਣੇ ਬੜੀ ਨਰਮੀ ਨਾਲ ਪੇਸ਼ ਆਇਆ। ਇਹ ਉਸ ਦੀ ਚਲਾਕੀ ਸੀ। ਉਹਨੇ ਬੜੇ ਆਦਰ-ਸਤਿਕਾਰ ਨਾਲ ਗੁਰੂ ਜੀ ਨੂੰ ਆਪਣੇ ਮੁਰਸ਼ਦ ਵਾਲੀ ਚੰਦਨ ਦੀ ਚੌਂਕੀ ਉੱਤੇ ਬਿਠਾਇਆ। ਪਹਿਲਾਂ ਤਾਂ ਬਾਦਸ਼ਾਹ ਨੇ ਆਪਣੇ ਕਰਮਚਾਰੀਆਂ ਵੱਲੋਂ ਭੁੱਲ ਵਿਚ ਹੋਏ ਨਾਵਾਜਬ ਸਲੂਕ ਲਈ ਮੁਆਫ਼ੀ ਮੰਗੀ ਤੇ ਫਿਰ ਆਪਣੀ ਸ਼ਰਧਾ ਪ੍ਰਗਟ ਕਰਨ ਲੱਗ ਪਿਆ, 'ਹੇ ਵੱਲੀ ਅੱਲਾਹ! ਆਪ ਠੀਕ ਹੀ ਇਕ ਮਹਾਨ ਪੁਰਸ਼ ਹੋ। ਦੇਸ਼ ਦੇ ਸਾਰੇ ਹਿੰਦੂ ਆਪ ਜੀ ਨੂੰ ਗੁਰੂ ਮੰਨਦੇ ਹਨ। ਆਪ ਬਾਬਾ ਨਾਨਕ ਦੇ ਗੱਦੀ-ਨਸ਼ੀਨ ਹੋ। ਮੈਂ, ਬਾਬੇ ਨਾਨਕ ਦੇ ਸੇਵਕ ਬਾਬਰ ਦੀ ਔਲਾਦ ਹਾਂ। ਇਹ ਮੇਰੀ ਹਜ਼ੂਰ ਵਾਸਤੇ ਅਕੀਦਤ ਹੈ ਕਿ ਮੈਂ ਆਪ ਜੀ ਨੂੰ ਆਪਣੇ ਮੁਰਸ਼ਦ ਦੀ ਗੱਦੀ ਉੱਤੇ ਬਿਠਾਇਆ ਹੈ। ਮੇਰੀ ਖ਼ਾਹਸ਼ ਹੈ ਕਿ ਆਪ ਹਿੰਦੂਆਂ ਦੇ ਨਾਲ-ਨਾਲ ਮੁਸਲਮਾਨਾਂ ਦੇ ਵੀ ਪੀਰ ਬਣ ਜਾਉ। ਏਸ ਤਰ੍ਹਾਂ ਆਪਣਾ ਸਾਰਿਆਂ ਦਾ ਭਲਾ ਹੈ। ਸਗੋਂ ਸਾਰੇ ਦੇਸ਼ ਦਾ ਭਲਾ ਹੈ। ਮੇਰਾ ਮਤਲਬ ਆਪ ਸਮਝ ਗਏ ਹੋ। ਮੇਰੀ ਖ਼ਾਹਿਸ਼ ਹੈ ਕਿ ਆਪ ਸੱਚਾ ਦੀਨ ਇਸਲਾਮ ਪਰਵਾਨ ਕਰ ਲਵੋ, ਤਾਂ ਸਾਰੇ ਹਿੰਦੂ ਮੁਸਲਮਾਨ ਹੋ ਜਾਣਗੇ। ਫਿਰ ਸਾਰੇ ਦੇਸ਼ ਦਾ ਇੱਕੋ ਮਜ਼ਹਬ ਹੋਵੇਗਾ ਤੇ ਆਪ ਹੋਵੋਗੇ ਸਾਰੇ ਦੇਸ਼, ਸਗੋਂ ਸਾਰੀ ਇਸਲਾਮੀ ਦੁਨੀਆਂ ਦੇ ਪੀਰ। ਮੈਂ ਆਸ ਕਰਦਾ ਹਾਂ ਕਿ ਆਪ ਮੇਰਾ ਹੰਮਾਂ ਨਹੀਂ ਤੋੜੋਗੇ।"

"ਐ ਬਾਦਸ਼ਾਹ!" ਗੁਰਦੇਵ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ, "ਆਪ ਜੋ ਚਾਹੁੰਦੇ ਹੋ, ਅਸਾਂ ਸਮਝ ਲਿਆ ਹੈ। ਹਰ ਇਨਸਾਨ ਆਪਣੀ ਮਰਜ਼ੀ ਦਾ ਬਹੁਤ ਕੁਝ ਚਾਹੁੰਦਾ ਹੈ। ਪਰ ਹੁੰਦਾ ਓਹ ਹੈ, ਜੋ ਅਕਾਲ ਪੁਰਖ ਨੂੰ ਮਨਜ਼ੂਰ ਹੋਵੇ। ਉਹ ਸਾਥੋਂ-ਤੁਹਾਥੋਂ ਬਹੁਤ ਵੱਡਾ ਹੈ। ਆਪਣੀਆਂ ਖ਼ਾਹਿਸ਼ਾਂ 'ਤੇ ਕਾਬੂ ਪਾ ਕੇ ਇਨਸਾਨ ਨੂੰ ਰਜ਼ਾ ਵਿਚ ਚੱਲਣ ਦਾ ਯਤਨ ਕਰਨਾ ਚਾਹੀਦਾ ਹੈ। ਹਿੰਦੂ, ਮੁਸਲਮਾਨ, ਸਿੱਖ, ਬੋਧੀ ਸਭ ਓਸੇ ਦੇ ਕੀਤੇ ਹਨ। ਉਸ ਨੂੰ ਨਾ ਭਾਵੇ, ਤਾਂ ਕੋਈ ਇਕ ਪਲ ਨਾ ਰਹਿ ਸਕੇ। ਜੇ ਉਸ ਨੂੰ ਇਹ ਮਨਜ਼ੂਰ ਹੁੰਦਾ ਕਿ ਸਭ ਲੋਕ ਇੱਕੋ ਮਜ਼ਹਬ ਨੂੰ ਮੰਨਣ ਵਾਲੇ ਹੋਣ, ਤਾਂ ਸ਼ੁਰੂ ਤੋਂ ਹੀ ਇੱਕੋ ਮਜ਼ਹਬ ਹੁੰਦਾ! ਦੂਸਰਾ ਕੋਈ ਧਰਮ ਵਜੂਦ ਵਿਚ ਹੀ ਨਾ ਆਉਂਦਾ! ਅਸਲ ਵਿਚ ਮਜ਼ਹਬ ਤਾਂ ਇਕ ਰਸਤਾ ਹੈ, ਪੱਥ ਹੈ, ਉਸ ਸਰਬ ਸ਼ਕਤੀਮਾਨ ਦੇ ਦਰਬਾਰ ਤਕ ਪਹੁੰਚਣ ਦਾ। ਤੇ ਹਰ ਇਕ ਨੂੰ ਆਪਣਾ-ਆਪਣਾ ਰਸਤਾ ਭਾਵ ਪੰਥ ਪਿਆਰਾ ਲੱਗਦਾ ਹੈ। ਰੱਬ ਦੂਸਰੇ ਦੇ ਰਾਹ ਵਿਚ ਰੁਕਾਵਟ ਪਾਉਣ ਨਾਲ ਖ਼ੁਸ਼ ਨਹੀਂ ਹੁੰਦਾ, ਸਗੋਂ ਦੂਸਰੇ ਦੇ ਖਿਆਲਾਂ ਨੂੰ ਬਰਦਾਸ਼ਤ ਕਰਨ ਵਿਚ ਰਾਜ਼ੀ ਹੈ। ਸਾਡੇ ਵਿਚਾਰ ਅਨੁਸਾਰ ਹਰ ਇਕ ਨੂੰ ਆਪਣੇ-ਆਪਣੇ ਨਿਸ਼ਚੇ ਮੁਤਾਬਕ ਉਸ ਦੀ ਅਰਾਧਨਾ ਕਰਨ ਦਾ ਹੱਕ ਹੈ। ਬਾਦਸ਼ਾਹ ਪਰਜਾ ਦਾ ਪਿਤਾ ਹੁੰਦਾ ਹੈ। ਉਸ ਨੂੰ ਆਪਣੇ ਸਾਰੇ ਬੱਚਿਆਂ ਨੂੰ ਇੱਕੋ ਜਿਹਾ ਸਮਝਣਾ ਚਾਹੀਦਾ ਹੈ, ਸਭ ਨੂੰ ਇੱਕੋ ਤਰ੍ਹਾਂ ਪਿਆਰ ਕਰਨਾ ਚਾਹੀਦਾ ਹੈ। ਅਸੀਂ ਤੁਹਾਡੇ ਪਾਸ ਵੀ ਇਹੋ ਆਸ ਲੈ ਕੇ ਆਏ ਹਾਂ। ਆਪ ਦੇਸ਼ ਦੇ ਬਾਦਸ਼ਾਹ ਹੋ। ਹਿੰਦੂ, ਮੁਸਲਮਾਨ, ਸਭ ਤੁਹਾਡੀ ਪਰਜਾ ਹਨ। ਆਪ ਨੂੰ ਚਾਹੀਦਾ ਹੈ, ਸਭ ਨੂੰ ਇੱਕੋ ਜਿਹਾ

ਸਮਝੋ। ਕਿਸੇ ਨਾਲ ਵੀ ਧੱਕਾ ਜਾਂ ਵਿਤਕਰਾ ਸ਼ੋਭਾ ਨਹੀਂ ਦਿੰਦਾ। ਜਿਵੇਂ ਮੁਸਲਮਾਨ ਨੂੰ ਆਪਣੇ ਅਸੂਲਾਂ ਮੁਤਾਬਕ ਖ਼ੁਦਾ ਦੀ ਪ੍ਰਸਤਸ਼ ਕਰਨ ਦਾ ਹੱਕ ਹੈ, ਉਸੇ ਤਰ੍ਹਾਂ ਹਿੰਦੂ ਨੂੰ ਵੀ ਆਪਣੀ ਸ਼ਰਧਾ ਅਨੁਸਾਰ ਭਗਵਾਨ ਦੀ ਪੂਜਾ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ।"

"ਮਹਾਰਾਜ!" ਬਾਦਸ਼ਾਹ ਨੇ ਰਾਹੋਂ ਗੱਲ ਟੋਕ ਕੇ ਕਿਹਾ, "ਆਪ ਹਿੰਦੂ ਨਹੀਂ ਹੋ। ਨਾ ਆਪ ਤਿਲਕ ਲਗਾਉਂਦੇ ਹੋ, ਨਾ ਜਨੇਊ ਪਹਿਨਦੇ ਹੋ। ਨਾ ਹੀ ਆਪ ਉਨ੍ਹਾਂ ਵਾਂਗ ਵਰਣ ਆਸ਼ਰਮ, ਜਾਤ-ਪਾਤ ਮੰਨਦੇ ਹੋ, ਨਾ ਬੁੱਤ ਪੂਜਦੇ ਹੋ। ਆਪ ਤਾਂ ਇਕ ਨਿਰੰਕਾਰ ਦੇ ਪੁਜਾਰੀ ਹੋ, ਤੌਹੀਦਪ੍ਰਸਤ। ਫਿਰ ਆਪ ਪੱਥਰ-ਪੂਜ ਹਿੰਦੂਆਂ ਦੀ ਸਿਫ਼ਾਰਿਸ਼ ਕਿਉਂ ਕਰਦੇ ਹੋ?"

"ਠੀਕ ਹੈ। ਨਾ ਅਸੀਂ ਬੁੱਤ ਪੂਜਦੇ ਹਾਂ, ਨਾ ਤਿਲਕ-ਜੰਞੂ ਦੇ ਧਾਰਨੀ ਹਾਂ। ਪਰ ਅਸੀਂ ਕਹਿੰਦੇ ਹਾਂ ਕਿ ਜਿਵੇਂ ਮੋਮਨ ਨੂੰ ਸੰਗਿ-ਅਸਵਦ ਨਾਲ ਅਕੀਦਤ ਹੈ, ਓਸੇ ਤਰ੍ਹਾਂ ਹਿੰਦੂ ਨੂੰ ਆਪਣੇ ਠਾਕਰਾਂ ਵਿਚ ਸ਼ਰਧਾ ਹੈ। ਦੂਸਰਾ, ਦੂਸਰੇ ਦੀ ਸ਼ਰਧਾ ਵਿਚ ਕਿਉਂ ਦਖ਼ਲ ਦੇਵੇ? ਸਾਡੀ ਰਾਏ ਅਨੁਸਾਰ ਧਰਮ ਦੇ ਮਸਲੇ ਵਿਚ ਹਰ ਇਕ ਨੂੰ ਆਜ਼ਦੀ ਹੋਣੀ ਚਾਹੀਦੀ ਹੈ। ਧਰਮ ਇਨਸਾਨ ਦੀ ਨਿੱਜੀ ਵਸਤੂ ਹੈ। ਇਸ ਦਾ ਸੰਬੰਧ ਸਰੀਰ ਨਾਲੋਂ ਵਧੇਰੇ ਆਤਮਾ ਨਾਲ ਹੈ। ਧੱਕੇ ਨਾਲ ਕਿਸੇ ਦਾ ਧਰਮ ਖੋਹਣਾ ਇਨਸਾਫ਼ ਨਹੀਂ। ਪ੍ਰਚਾਰ ਤੇ ਪਿਆਰ ਨਾਲ ਕਿਸੇ ਨੂੰ ਆਪਣੇ ਮਜ਼ਹਬ ਵਿਚ ਲੈ ਆਉਣਾ ਮਾੜਾ ਨਹੀਂ, ਪਰ ਤਲਵਾਰ ਦੇ ਜ਼ੋਰ ਕਿਸੇ ਦਾ ਧਰਮ ਖੋਹਣਾ ਪਾਪ ਹੈ। ਪਾਪ ਕਦੇ ਵੀ ਰੱਬ ਨੂੰ ਨਹੀਂ ਭਾਉਂਦਾ।"

"ਮਹਾਰਾਜ!" ਔਰੰਗਜ਼ੇਬ ਜ਼ਰਾ ਤਲਖ਼ੀ ਨਾਲ ਬੋਲਿਆ। "ਆਪ ਨੂੰ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਆਪ ਔਰੰਗਜ਼ੇਬ ਆਲਮਗੀਰ ਨਾਲ ਗੱਲ ਕਰ ਰਹੇ ਹੋ। ਖ਼ੁਦਾ ਦੇ ਸੱਚੇ ਮਜ਼ਹਬ ਵਾਸਤੇ ਮੈਂ ਸਭ ਕੁਝ ਕਰਨ ਲਈ ਤਿਆਰ ਹਾਂ। ਆਪ ਝੂਠੇ ਬੁੱਤ-ਪੂਜਾਂ ਦੀ ਤਰਫ਼ਦਾਰੀ ਕਰ ਕੇ ਆਪਣੇ ਵਾਸਤੇ ਮੁਸ਼ਕਲਾਂ ਪੈਦਾ ਕਰ ਰਹੇ ਹੋ। ਆਪ ਵਾਸਤੇ ਹਿੰਦੂ ਮੁਸਲਮਾਨ ਬਰਾਬਰ ਹਨ। ਫਿਰ ਆਪ ਇਕ ਫ਼ਿਰਕੇ ਦੀ ਮਦਦ 'ਤੇ ਕਿਉਂ ਖੜ੍ਹੇ ਹੋ?"

"ਅਸੀਂ ਹਿੰਦੂਆਂ ਦੀ ਮਦਦ ਇਸ ਵਾਸਤੇ ਕਰ ਰਹੇ ਹਾਂ, ਕਿਉਂਕਿ ਉਹ ਕਮਜ਼ੋਰ ਹਨ, ਮਜ਼ਲੂਮ ਹਨ। ਕਦੇ ਮੁਸਲਮਾਨ ਨਿਰਬਲ ਹੁੰਦੇ ਤੇ ਕੋਈ ਜਰਵਾਣਾ ਹਿੰਦੂ ਉਨ੍ਹਾਂ ਉੱਤੇ ਧੱਕਾ ਕਰਦਾ, ਤਾਂ ਅਸੀਂ ਮੁਸਲਮਾਨਾਂ ਦੀ ਵੀ ਇਸੇ ਤਰ੍ਹਾਂ ਮਦਦ ਕਰਦੇ। ਅਸੀਂ ਤਾਂ ਸਿਰਫ਼ ਇਸ ਗੱਲ ਦੀ ਮੰਗ ਕਰਦੇ ਹਾਂ ਕਿ ਹਰ ਇਕ ਨੂੰ ਆਪਣੀ ਮਰਜ਼ੀ ਮੁਤਾਬਕ ਰੱਬ ਦੀ ਪੂਜਾ ਕਰਨ ਦਾ ਹੱਕ ਹੋਣਾ ਚਾਹੀਦਾ ਹੈ। ਸਰਕਾਰ ਨੂੰ ਕਿਸੇ ਦੇ ਧਰਮ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ।"

"ਐ ਹਿੰਦ ਦੇ ਪੀਰ!" ਬਾਦਸ਼ਾਹ ਜ਼ਰਾ ਗੁੱਸੇ ਨਾਲ ਬੋਲਿਆ, "ਸ਼ਹਿਨਸ਼ਾਹ

ਸਲਾਮਤ ਕੋਲ ਬੇਫ਼ਾਇਦਾ ਬਹਿਸ ਵਿਚ ਗੁਆਉਣ ਜੋਗਾ ਵਕਤ ਨਹੀਂ। ਸਾਨੂੰ ਮਤਲਬ ਦੀਆਂ ਗੱਲਾਂ ਦਾ ਫ਼ੈਸਲਾ ਕਰਨਾ ਚਾਹੀਦਾ ਹੈ। ਕਸ਼ਮੀਰ ਦੇ ਪੰਡਤਾਂ ਦਾ ਮੇਜਰਨਾਵਾਂ ਸਾਡੇ ਸਾਹਮਣੇ ਹੈ। ਕੀ ਆਪ ਨੇ ਉਨ੍ਹਾਂ ਨੂੰ ਕੋਈ ਭਰੋਸਾ ਦੁਆਇਆ ਸੀ?"

"ਹਾਂ। ਗੁਰੂ ਨਾਨਕ ਦੇ ਦਰ 'ਤੇ ਆਏ ਕਿਸੇ ਨੂੰ ਵੀ ਨਿਰਾਸ ਨਹੀਂ ਮੋੜਿਆ ਜਾ ਸਕਦਾ। ਬੇ-ਸਹਾਰੇ ਦੀ ਸਹਾਇਤਾ ਕਰਨਾ ਸਾਡਾ ਧਰਮ ਹੈ।"

"ਪਰ ਤੁਸਾਂ ਕਿਸ ਮਾਣ ਉੱਤੇ ਇਹ ਜ਼ਿੰਮੇਵਾਰੀ ਚੁੱਕੀ?"

"ਮਾਣ ਤਾਂ ਸਭ ਨੂੰ ਉਸ ਅਕਾਲ ਪੁਰਖ ਦਾ ਹੈ। ਸਾਡਾ ਵਿਚਾਰ ਸੀ ਕਿ ਆਪ ਇਕ ਇਨਸਾਫ਼ ਵਾਲੀ ਮੰਗ ਪ੍ਰਵਾਨ ਕਰ ਲਵੋਗੇ।"

"ਪਰ ਹੁਣ ਤਾਂ ਤੁਹਾਨੂੰ ਯਕੀਨ ਹੋ ਗਿਆ ਹੋਵੇਗਾ ਕਿ ਤੁਹਾਡੀ ਮੰਗ ਠੁਕਰਾਈ ਗਈ ਹੈ, ਕਿਉਂਕਿ ਉਹ ਇਨਸਾਫ਼ ਵਾਲੀ ਨਹੀਂ।"

"ਠੁਕਰਾਈ ਗਈ ਹੈ, ਪਰ ਇਸ ਨੂੰ ਬੇਇਨਸਾਫ਼ੀ ਵਾਲੀ ਨਹੀਂ ਕਿਹਾ ਜਾ ਸਕਦਾ।"

"ਮਹਾਰਾਜ! ਆਪ ਵਿਦਵਾਨ ਹੋ, ਤੇ ਆਪਣਾ ਨਫ਼ਾ ਨੁਕਸਾਨ ਸੋਚ ਸਕਦੇ ਹੋ। ਹੁਣ ਬਾਦਸ਼ਾਹ ਦਾ ਹੁਕਮ ਸੁਣ ਲਵੋ। ਮੇਜਰਨਾਵੇਂ ਵਿਚ ਲਿਖਿਆ ਹੈ ਕਿ ਹਿੰਦ ਦਾ ਪੀਰ ਮੁਸਲਮਾਨ ਹੋ ਜਾਵੇ, ਤਾਂ ਸਾਰੇ ਹਿੰਦੂ ਮੁਸਲਮਾਨ ਹੋ ਜਾਣਗੇ। ਇਸ ਦਾ ਮਤਲਬ ਕਿ ਇਹ ਸਵਾਲ ਹੁਣ ਸਾਰੇ ਦੇਸ਼ ਦਾ ਬਣ ਗਿਆ ਹੈ। ਸੋ, ਮੇਰੀਆਂ ਤਿੰਨ ਸ਼ਰਤਾਂ ਹਨ: ਆਪ ਇਸਲਾਮ ਪ੍ਰਵਾਨ ਕਰ ਲਵੋ, ਤਾਂ ਕਿ ਸਾਰੇ ਹਿੰਦੂ ਮੁਸਲਮਾਨ ਹੋ ਜਾਣ। ਮੈਂ ਤੁਹਾਨੂੰ ਮੂੰਹ-ਮੰਗੀ ਜਾਗੀਰ ਦੇ ਕੇ ਸਾਰੇ ਇਸਲਾਮ ਦਾ ਪੀਰ ਬਣਾ ਦਿਆਂਗਾ। ਦੂਸਰੀ ਸ਼ਰਤ : ਆਪ ਕਰਾਮਾਤ ਵਿਖਾਓ, ਜਿਸ ਤੋਂ ਪਤਾ ਲੱਗ ਸਕੇ ਕਿ ਆਪ ਖ਼ੁਦਾ ਦੇ ਭੇਜੇ ਹੋਏ ਪੈਗ਼ੰਬਰ ਹੋ। ਇਹ ਦੋਵੇਂ ਸ਼ਰਤਾਂ ਮਨਜ਼ੂਰ ਨਹੀਂ, ਤਾਂ ਆਪਣੀ ਜਾਨ ਦੇਣ ਵਾਸਤੇ ਤਿਆਰ ਹੋ ਜਾਓ[੫]।"

"ਬਾਦਸ਼ਾਹ! ਪਹਿਲੀਆਂ ਦੋਵੇਂ ਸ਼ਰਤਾਂ ਪ੍ਰਵਾਨ ਨਹੀਂ। ਅਸੀਂ ਕਿਸੇ ਦੇ ਧਰਮ ਨੂੰ ਬੁਰਾ ਨਹੀਂ ਕਹਿੰਦੇ, ਪਰ ਆਪਣਾ ਧਰਮ ਛੱਡਣ ਵਾਸਤੇ ਕਿਸੇ ਕੀਮਤ 'ਤੇ ਵੀ ਤਿਆਰ ਨਹੀਂ। ਤੇ ਕਰਾਮਾਤ ਵਿਖਾਉਣੀ? ਇਹ ਤਾਂ ਖ਼ੁਦਾ ਦੇ ਹੁਕਮ ਨੂੰ ਅਦੂਲਣ ਦੇ ਬਰਾਬਰ ਹੈ। ਖ਼ੁਦਾ ਦੇ ਬੰਦੇ ਕਰਾਮਾਤਾਂ ਦੇ ਝਮੇਲੇ ਵਿਚ ਨਹੀਂ ਪੈਂਦੇ। ਆਖ਼ਰੀ ਗੱਲ ਰਹੀ ਜਾਨ ਦੇਣ ਦੀ। ਭਲਾ ਇਸ ਗੱਲ ਦੀ ਕੀ ਚਿੰਤਾ? ਸਾਡਾ ਨਿਸ਼ਚਾ ਹੈ:

- *ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥* *(ਪੰਨਾ ੧੪੨੯)*
- *ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
  *ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥* *(ਪੰਨਾ ੧੪੨੯)*

ਸੋ, ਅਸੀਂ ਹਰ ਪ੍ਰੀਖਿਆ ਵਾਸਤੇ ਤਿਆਰ ਹਾਂ।"

"ਐ ਹਿੰਦ ਦੇ ਪੀਰ! ਜ਼ਬਾਨੀ ਐਸਾ ਕਹਿ ਲੈਣਾ ਸੌਖਾ ਹੈ, ਪਰ ਪਤਾ ਲੱਗਦਾ ਹੈ,

ਇਮਤਿਹਾਨ ਵਿਚ ਪਿਆਂ। ਜਾਣਦੇ ਹੋ, ਤੁਹਾਡੇ ਨਾਲ ਕਿੰਨੀ-ਕੁ ਸਖ਼ਤੀ ਹੋ ਸਕਦੀ ਹੈ?" ਬਾਦਸ਼ਾਹ ਨੇ ਧਮਕੀ ਭਰੇ ਲਹਿਜ਼ੇ ਵਿਚ ਕਿਹਾ।

"ਹਾਂ, ਚੰਗੀ ਤਰ੍ਹਾਂ ਜਾਣਦੇ ਹਾਂ।" ਗੁਰਦੇਵ ਨੇ ਓਸੇ ਤਰ੍ਹਾਂ ਠਰ੍ਹੰਮੇ ਨਾਲ ਕਿਹਾ। "ਅਨੰਦਪੁਰੋਂ ਤੁਰਨ ਤੋਂ ਪਹਿਲਾਂ ਹੀ ਸਭ ਕੁਝ ਸੋਚ ਲਿਆ ਸੀ। ਸਗੋਂ ਹਰ ਸਖ਼ਤੀ ਸਹਿਣ ਵਾਸਤੇ ਆਪਣੇ-ਆਪ ਨੂੰ ਤਿਆਰ ਕਰ ਲਿਆ ਸੀ। ਅਸੀਂ ਤਿਆਰ ਹਾਂ। ਪਰ ਇਕ ਸ਼ਰਤ ਸਾਡੀ ਵੀ ਹੈ।"

"ਕਹੋ।"

"ਜੇ ਆਪ ਮਨ-ਚਾਹਿਆ ਜ਼ੁਲਮ ਕਰ ਕੇ ਵੀ ਸਾਡਾ ਧਰਮ ਨਾ ਖੋਹ ਸਕੋ, ਤਾਂ ਨਿਰਬਲ ਹਿੰਦੂਆਂ ਉੱਤੇ ਜ਼ੁਲਮ ਛੱਡ ਦਿਉਗੇ। ਅਸੀਂ ਸਾਰੇ ਮਜ਼ਲੂਮਾਂ ਵੱਲੋਂ ਆਪਣੇ ਆਪ ਨੂੰ ਪੇਸ਼ ਕਰਦੇ ਹਾਂ। ਆਪ ਸਾਰੀ ਤਾਕਤ ਲਾ ਕੇ ਅਜ਼ਮਾ ਲਵੋ।"

ਇਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸਭ ਤੋਂ ਵੱਡੀ ਬਹਾਦਰੀ ਸੀ। ਜਾਂ ਸਮਝੋ, ਧਰਮ ਵੱਲੋਂ ਜ਼ੁਲਮ ਨੂੰ ਇਕ ਵੰਗਾਰ ਸੀ। ਜ਼ੁਲਮ ਤੇ ਸੱਚਾਈ ਦਾ ਘੋਲ, ਭਰਪੂਰ ਟੱਕਰ। ਤੇ ਇਸ ਤਜਰਬੇ ਵਾਸਤੇ ਗੁਰੂ ਮਹਾਰਾਜ ਨੇ ਖੁਸ਼ੀ ਨਾਲ ਆਪਣੇ ਆਪ ਨੂੰ ਪੇਸ਼ ਕੀਤਾ ਸੀ।

## ਗੁਰੂ ਜੀ ਜੇਲ੍ਹ ਵਿਚ ਬੰਦ

ਔਰੰਗਜ਼ੇਬ ਵੱਲੋਂ ਗੁਰਦੇਵ 'ਤੇ ਸਖ਼ਤੀ ਸ਼ੁਰੂ ਹੋ ਗਈ। ਹਜ਼ੂਰ ਨੂੰ ਜੇਲ੍ਹ ਵਿਚ ਡੱਕ ਦਿੱਤਾ ਗਿਆ। ਕੁਝ ਸਖ਼ਤ ਸੁਭਾਉ ਦੇ ਕਾਜ਼ੀਆਂ ਨੂੰ ਗੁਰੂ ਜੀ ਦੀ ਨਿਗਰਾਨੀ ਰੱਖਣ ਦਾ ਹੁਕਮ ਦੇ ਦਿੱਤਾ ਗਿਆ। ਦਿੱਲੀ ਦੇ ਸਿੱਖਾਂ ਦਾ ਮਿਲਣਾ ਬੰਦ ਕਰ ਦਿੱਤਾ ਗਿਆ।

ਗੁਰਦੇਵ ਇਸ ਸਖ਼ਤੀ ਨੂੰ ਬੜੇ ਧੀਰਜ ਨਾਲ ਸਹਿ ਰਹੇ ਸਨ। ਨਾ ਉਨ੍ਹਾਂ ਦੀ ਜ਼ਬਾਨ 'ਤੇ ਕਿਸੇ ਦੇ ਵਿਰੁੱਧ ਗਿਲਾ ਸੀ, ਨਾ ਅਫ਼ਸੋਸ। ਮਹਾਰਾਜ ਸ਼ਾਂਤ ਸਨ। ਹਰ ਵੇਲੇ ਆਪ ਬਾਣੀ ਪੜ੍ਹਦੇ ਰਹਿੰਦੇ। ਇਸ ਉੱਚੀ ਅਵਸਥਾ ਦਾ ਅਸਰ ਜੇਲ੍ਹ ਦੇ ਦਰੋਗਾ ਖ੍ਵਾਜਾ ਅਬਦੁੱਲਾ ਤੇ ਉਸ ਦੇ ਮਾਤਹਿਤ ਮੈਮੂੰ ਖਾਂ ਉੱਤੇ ਬਹੁਤ ਪਿਆ। ਦਿਲੋਂ ਉਹ ਗੁਰਦੇਵ ਦੇ ਸ਼ਰਧਾਲੂ ਹੋ ਗਏ। ਜਿੰਨਾ ਹੋ ਸਕਦਾ, ਉਹ ਗੁਰਦੇਵ ਦੀ ਸੇਵਾ ਕਰਦੇ। ਪਰ ਬਾਦਸ਼ਾਹ ਤੇ ਉਹਦੇ ਸੂਹੀਆਂ ਤੋਂ ਡਰਦੇ ਉਹ ਵਧੇਰੇ ਕੁਝ ਨਹੀਂ ਸਨ ਕਰ ਸਕਦੇ।

ਅਨੰਦਪੁਰ ਤੋਂ ਦਿੱਲੀ ਤੇ ਦਿੱਲੀ ਤੋਂ ਅਨੰਦਪੁਰ ਰੋਜ਼ ਖਬਰ ਪਹੁੰਚਦੀ ਸੀ। ਹੁਣ ਚਿੱਠੀਆਂ ਲਿਆਉਣ ਵਾਲੇ ਸਿੱਖਾਂ ਦਾ ਖੁੱਲ੍ਹ-ਮ-ਖੁੱਲ੍ਹਾ ਮਿਲਣਾ ਬੰਦ ਕਰ ਦਿੱਤਾ ਗਿਆ, ਪਰ ਦਰੋਗਾ ਅਬਦੁੱਲਾ ਰਾਹੀਂ ਖ਼ਬਰ ਸਭ ਪਹੁੰਚਦੀ ਰਹਿੰਦੀ ਸੀ।

## ਭਾਈ ਮਤੀਦਾਸ ਦੀ ਸ਼ਹੀਦੀ

ਇਕ ਦਿਨ ਭਾਈ ਮਤੀ ਦਾਸ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਕਰਨ-ਕਾਰਨ ਸਮਰੱਥ ਹੋ। ਜ਼ਾਲਮ ਬਾਦਸ਼ਾਹ ਕਰਾਮਾਤ ਹੀ ਵੇਖਣਾ ਚਾਹੁੰਦਾ ਹੈ, ਤਾਂ ਆਪ ਅਜਿਹੀ ਕਰਾਮਾਤ ਵਿਖਾਉ ਕਿ ਜ਼ਾਲਮ ਦਾ ਕੁਲ ਨਾਸ਼ ਕਰ ਦਿਓ। ਹਜ਼ਾਰਾਂ

ਦੁਖੀ, ਸੁਖ ਦਾ ਸਾਹ ਲੈਣਗੇ।"

"ਮਤੀ ਦਾਸ ਜੀ!" ਮਹਾਰਾਜ ਓਵੇਂ ਧੀਰਜ ਨਾਲ ਬੋਲੇ, "ਤੁਹਾਡੇ ਅੰਦਰ ਬਦਲੇ ਦੀ ਭਾਵਨਾ ਪੈਦਾ ਹੋ ਗਈ ਹੈ। ਸ਼ਾਂਤ ਹੋਵੋ। ਕਿਸੇ ਦਾ ਕੁਲ-ਨਾਸ਼ ਕਰਨਾ ਜਾਂ ਰੱਖਣਾ ਅਕਾਲ ਪੁਰਖ ਦੇ ਵੱਸ ਹੈ। ਆਪਾਂ ਉਹਦੇ ਕੰਮਾਂ ਵਿਚ ਕਿਉਂ ਦਖ਼ਲ ਦੇਈਏ? ਸਾਡਾ ਧਰਮ ਹੈ, 'ਹੁਕਮਿ ਰਜਾਈ ਚਲਣਾ।' ਜੋ ਕੁਝ ਹੋ ਰਿਹਾ ਹੈ, ਸਭ ਉਸ ਦੇ ਰੰਗ ਹਨ।"

ਸੂਹੀਏ ਕਾਜ਼ੀ ਨੇ ਇਹ ਖ਼ਬਰ ਬਾਦਸ਼ਾਹ ਤਕ ਜਾ ਪਹੁੰਚਾਈ। ਬਾਦਸ਼ਾਹ ਨੂੰ ਦਿਲ ਦਾ ਕਹਿਰ ਕੱਢਣ ਦਾ ਮੌਕਾ ਮਿਲ ਗਿਆ। ਅਗਲੇ ਦਿਨ ਉਹਨੇ ਭਾਈ ਮਤੀ ਦਾਸ ਹੋਰਾਂ ਨੂੰ ਦਰਬਾਰ ਵਿਚ ਬੁਲਾ ਲਿਆ। ਭਾਈ ਮਤੀ ਦਾਸ ਕਹੇ ਸ਼ਬਦਾਂ ਤੋਂ ਮੁੱਕਰਿਆ ਨਹੀਂ। ਉਹਨੇ ਬਹਾਦਰਾਂ ਵਾਂਗ ਉੱਤਰ ਦਿੱਤਾ, "ਐ ਔਰੰਗਜ਼ੇਬ! ਮੇਰੇ ਗੁਰਦੇਵ ਸਮਰੱਥ ਹਨ। ਉਹ ਜੋ ਚਾਹੁਣ, ਕਰ ਸਕਦੇ ਹਨ। ਪਰ ਉਹ ਧਰਤੀ ਵਰਗੇ ਧੀਰਜ ਦੇ ਵੀ ਮਾਲਕ ਹਨ। ਉਹ ਸ਼ਾਂਤ ਰਹਿੰਦੇ ਹੋਏ ਸਭ ਕੁਝ ਸਹਾਰਨ ਦੀ ਸ਼ਕਤੀ ਰੱਖਦੇ ਹਨ। ਉਹ ਤੇਰੇ ਹਰ ਤਰ੍ਹਾਂ ਦੇ ਜ਼ੁਲਮ ਸਹਾਰ ਲੈਣਗੇ, ਪਰ ਜ਼ੁਲਮ ਕਰਨ ਵਾਲੇ ਦਾ ਤਾਂ ਨਾਸ਼ ਹੋਵੇਗਾ ਹੀ। ਅਸੀਂ ਆਪਣੇ-ਆਪ ਦੀ ਕੁਰਬਾਨੀ ਦੇਣ ਵਾਸਤੇ ਆਏ ਹਾਂ। ਸੋ ਹਾਜ਼ਰ ਹਾਂ।"

ਸੁਣ ਕੇ ਬਾਦਸ਼ਾਹ ਨੂੰ ਅੱਗ ਲੱਗ ਉੱਠੀ। ਉਹਨੇ ਮੌਤ ਦਾ ਹੁਕਮ ਦੇਂਦਿਆਂ ਮੁਫ਼ਤੀ ਦੀ ਰਾਏ ਪੁੱਛੀ ਕਿ ਅਜਿਹੇ ਬਾਗ਼ੀ ਨੂੰ ਕਿਸ ਮੌਤੇ ਮਾਰਨਾ ਚਾਹੀਦਾ ਹੈ। ਮੁਫ਼ਤੀ ਨੇ ਆਰੇ ਨਾਲ ਚੀਰਨ ਦੀ ਸਲਾਹ ਦਿੱਤੀ। ਇਹ ਸਾਕਾ ਆਮ ਲੋਕਾਂ ਦੇ ਸਾਹਮਣੇ ਕੀਤਾ ਗਿਆ।

ਮੌਤ ਦੇ ਸਬਰ ਦੇ ਦੰਗਲ ਵਾਸਤੇ ਬੰਦੀਖ਼ਾਨੇ ਦੇ ਸਾਹਮਣੇ ਚਾਂਦਨੀ ਚੌਂਕ ਵਿਚ ਖੁੱਲ੍ਹਾ ਥਾਂ ਚੁਣਿਆ ਗਿਆ। ਹਜ਼ਾਰਾਂ ਲੋਕ ਵੇਖਣ ਵਾਸਤੇ ਇਕੱਠੇ ਹੋ ਗਏ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਤੇ ਬਾਕੀ ਸਿੱਖ ਕੈਦੀ ਵੀ ਸਾਹਮਣੇ ਲਿਆਂਦੇ ਗਏ। ਉਦਾਲੇ ਫੌਜ ਦਾ ਸਖ਼ਤ ਪਹਿਰਾ ਸੀ। ਅਜਿਹੇ ਕਾਰੇ ਖੁੱਲ੍ਹੇ-ਆਮ ਇਸ ਵਾਸਤੇ ਕੀਤੇ ਜਾਂਦੇ ਸਨ, ਤਾਂ ਕਿ ਵੇਖਣ ਵਾਲਿਆਂ ਦੇ ਦਿਲਾਂ 'ਤੇ ਸਰਕਾਰ ਦਾ ਭੈਅ ਬਣਿਆ ਰਹੇ। ਸ਼ਖ਼ਸੀ ਹਕੂਮਤਾਂ ਦੇ ਜ਼ਮਾਨੇ ਦੁਨੀਆਂ ਦੇ ਹਰ ਹਿੱਸੇ ਵਿਚ ਅਜਿਹਾ ਕਹਿਰ ਰਿਹਾ ਹੈ।

ਭਾਈ ਮਤੀ ਦਾਸ ਨੂੰ ਲੱਕੜੀ ਦੇ ਦੋ ਫੱਟਿਆਂ ਵਿਚ ਕੱਸ ਕੇ ਬੰਨ੍ਹ ਦਿੱਤਾ ਗਿਆ। ਆਖ਼ਰੀ ਵਾਰ ਉਸ ਨੂੰ ਇਸਲਾਮ ਜਾਂ ਮੌਤ ਵਿੱਚੋਂ ਚੋਣ ਕਰਨ ਵਾਸਤੇ ਕਿਹਾ ਗਿਆ। ਭਾਈ ਮਤੀ ਦਾਸ ਨੇ ਉੱਤਰ ਦਿੱਤਾ, "ਧਰਮ ਵਾਸਤੇ ਸ਼ਹੀਦ ਹੋਣ ਵਾਲੇ ਕਦੇ ਡੋਲੇ ਨਹੀਂ। ਤੁਸੀਂ ਛੇਤੀ ਆਪਣਾ ਕਾਰਜ ਕਰੋ। ਅਜਿਹੀ ਮੌਤ ਕਿਸੇ ਭਾਗਾਂ ਵਾਲੇ ਨੂੰ ਨਸੀਬ ਹੁੰਦੀ ਹੈ। ਭਲਾ ਮੈਂ ਇਸ ਤੋਂ ਕਿਉਂ ਮੂੰਹ ਮੋੜਾਂ? ਮੈਂ ਤਿਆਰ ਹਾਂ।"

ਦਿਲ ਹਿਲਾ ਦੇਣ ਵਾਲਾ ਸਾਕਾ ਹੋਇਆ। ਜਲਾਦਾਂ ਨੇ ਆਰਾ ਖਿੱਚਣਾ ਸ਼ੁਰੂ ਕੀਤਾ ਤੇ ਸਿੱਖ ਨੇ 'ਜਪੁਜੀ' ਸਾਹਿਬ ਦਾ ਪਾਠ। ਖ਼ੂਨ ਦੀਆਂ ਧਾਰਾਂ ਵਹਿ ਤੁਰੀਆਂ। ਗੁਰਦੇਵ ਤੇ ਸਿੱਖ ਅਡੋਲ ਸਨ, ਪਰ ਉਦਾਲੇ ਵੇਖਣ ਵਾਲੇ ਕਈ ਆਹੀਂ ਭਰ ਰਹੇ ਸਨ। ਅੱਖਾਂ ਦੇ ਹੰਝੂ ਵਿੱਚੇ-ਵਿੱਚ ਪੀ ਰਹੇ ਸਨ। ਸਰਕਾਰ ਤੋਂ ਡਰਦੇ ਉਹ ਉੱਚੀ ਰੋ ਵੀ ਨਹੀਂ ਸਨ

ਸਕਦੇ। ਲੱਕੜ ਦੀ ਗੇਲੀ ਵਾਂਗ ਮਤੀ ਦਾਸ ਨੂੰ ਦੋ-ਫਾੜ ਚੀਰ ਦਿੱਤਾ ਗਿਆ।

**ਭਾਈ ਦਿਆਲਾ ਜੀ ਦੀ ਸ਼ਹੀਦੀ**

ਇਹ ਕਹਿਰ ਵੇਖ ਕੇ ਭਾਈ ਦਿਆਲਾ ਜੀ ਤੋਂ ਸਹਾਰਿਆ ਨਾ ਗਿਆ। ਉਹ ਰੋਹ ਵਿਚ ਬੋਲ ਉਠੇ, "ਤੁਸਾਂ ਇਕ ਸਿਦਕੀ ਸਿੱਖ ਨੂੰ ਨਹੀਂ ਚੀਰਿਆ, ਮੁਗ਼ਲ ਰਾਜ ਦੀਆਂ ਜੜ੍ਹਾਂ ਚੀਰ ਦਿੱਤੀਆਂ ਹਨ। ਹੁਣ ਇਹ ਰਾਜ ਬਹੁਤਾ ਚਿਰ ਨਹੀਂ ਟਿਕੇਗਾ।"

ਮੁਫ਼ਤੀ ਵੱਲੋਂ ਭਾਈ ਦਿਆਲਾ ਜੀ ਵਾਸਤੇ ਵੀ ਫ਼ਤਵਾ ਸੁਣਾ ਦਿੱਤਾ ਗਿਆ ਜਿਊਂਦੇ-ਜੀਅ ਦੇਗ ਵਿਚ ਉਬਾਲ ਕੇ ਸ਼ਹੀਦ ਕਰਨ ਦਾ। ਅਮਾਨਸਿਕ ਨਿਰਦੈਤਾ। ਸੰਤ ਸਰੂਪ ਭਾਈ ਦਿਆਲਾ ਜੀ ਨੂੰ ਦੇਗ ਵਿਚ ਬਿਠਾ ਕੇ ਉਬਾਲ ਦਿੱਤਾ ਗਿਆ। ਰਿੱਝ-ਰਿੱਝ ਕੇ ਹੱਡੀਆਂ ਨਾਲੋਂ ਮਾਸ ਅਲੱਗ ਹੋ ਗਿਆ। ਪਰ ਸੂਰਮੇ ਸਿੱਖ ਨੇ ਮੂੰਹੋਂ 'ਸੀਅ' ਨਹੀਂ ਕੀਤੀ। ਇਹ ਜ਼ੁਲਮ ਵੇਖ ਕੇ ਸਾਰਾ ਸ਼ਹਿਰ ਕੰਬ ਉੱਠਿਆ।

**ਗੁਰੂ ਜੀ ਨੂੰ ਧਮਕੀ**

ਮੁਫ਼ਤੀ ਨੇ ਮੱਥੇ 'ਤੇ ਤਿਊੜੀ ਪਾ ਕੇ ਗੁਰਦੇਵ ਨੂੰ ਬੜੀ ਧਮਕੀ ਭਰੀ ਸੁਰ ਵਿਚ ਕਿਹਾ, "ਮਹਾਰਾਜ! ਜੋ ਤੁਹਾਡੇ ਸਿੱਖਾਂ ਦਾ ਹਾਲ ਹੋਇਆ ਹੈ, ਤੁਸਾਂ ਵੇਖ ਲਿਆ ਹੈ। ਬਾਦਸ਼ਾਹ ਸਲਾਮਤ ਆਪ ਜੀ ਨੂੰ ਸੋਚਣ ਵਾਸਤੇ ਕੁਝ ਹੋਰ ਸਮਾਂ ਦੇਣਾ ਚਾਹੁੰਦੇ ਹਨ। ਯਾਦ ਰੱਖੋ, ਜਾਂ ਇਸਲਾਮ, ਜਾਂ ਫਿਰ ਇਸ ਤੋਂ ਵੱਧ ਕਸ਼ਟ।"

"ਹੇ ਭਲੇ ਪੁਰਸ਼! ਇਹ ਸਭ ਉਸ ਮਾਲਕ ਦੇ ਹੱਥ ਹੈ। ਸਾਡਾ ਫ਼ਰਜ਼ ਤਾਂ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੈ।" ਮਹਾਰਾਜ ਓਵੇਂ ਸ਼ਾਂਤ ਸਨ।

**ਗੁਰੂ ਜੀ ਨੂੰ ਨੱਸ ਜਾਣ ਦੀ ਸਲਾਹ**

ਸਾਰੇ ਸਮਝ ਗਏ ਕਿ ਹੁਣ ਵਾਰੀ ਸ੍ਰੀ ਗੁਰੂ ਤੇਗ਼ ਬਹਦਰ ਜੀ ਦੀ ਹੈ। ਮਹਾਰਾਜ ਨੂੰ ਫਿਰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਅੱਧੀ ਰਾਤ ਦੇ ਕਰੀਬ ਦਰੋਗਾ ਅਬਦੁੱਲਾ ਗੁਰੂ ਜੀ ਦੇ ਹਾਜ਼ਰ ਹੋਇਆ। ਉਹਦੀਆਂ ਅੱਖਾਂ ਹੰਝੂਆਂ ਨਾਲ ਭਰੀਆਂ ਹੋਈਆਂ ਸਨ। ਉਹਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ, "ਐ ਵਾਲੀ ਦੋ-ਜਹਾਨ! ਏਨਾ ਕਹਿਰ ਹੁਣ ਸਹਾਰਿਆ ਨਹੀਂ ਜਾਂਦਾ। ਜੋ ਅੱਜ ਸਿੱਖਾਂ ਨਾਲ ਹੋਇਆ ਹੈ, ਕੱਲ੍ਹ ਨੂੰ ਆਪ ਜੀ ਦੇ ਨਾਲ ਵੀ ਹੋਵੇਗਾ। ਬੇਨਤੀ ਮੰਨੋ। ਰਾਤੋ-ਰਾਤ ਆਪ ਜੇਲ੍ਹ ਵਿੱਚੋਂ ਨਿਕਲ ਚੱਲੋ। ਮੇਰੇ ਬੰਦੇ ਨਾਲ ਹੋਣਗੇ। ਮੈਂ ਆਪ ਸੇਵਾ ਵਿਚ ਹਾਜ਼ਰ ਹੋਵਾਂਗਾ। ਹੋਰ ਕੋਈ ਚਾਰਾ ਨਹੀਂ। ਆਗਿਆ ਬਖਸ਼ੋ। ਥੋੜ੍ਹੇ ਸਮੇਂ ਵਿਚ ਸਭ ਪ੍ਰਬੰਧ ਹੋ ਜਾਵੇਗਾ।

"ਭਾਈ ਅਬਦੁੱਲਾ!" ਦਇਆ ਦੇ ਪੁੰਜ ਗੁਰਦੇਵ ਓਸੇ ਧੀਰਜ ਨਾਲ ਬੋਲੇ, "ਅਸਾਂ ਜਾਣਾ ਹੁੰਦਾ, ਤਾਂ ਪਹਿਲਾਂ ਆਉਂਦੇ ਹੀ ਕਿਉਂ? ਸਾਡੇ ਸਾਹਮਣੇ ਕੋਈ ਮਜਬੂਰੀ ਨਹੀਂ ਸੀ। ਜੋ ਦੂਸਰਿਆਂ ਦਾ ਦੁੱਖ ਆਪਣੇ ਸਿਰ ਲੈਂਦੇ ਹਨ, ਉਹ ਕਸ਼ਟਾਂ ਤੋਂ ਨਹੀਂ ਘਬਰਾਇਆ ਕਰਦੇ। ਜਿਸ ਕਾਰਜ ਵਾਸਤੇ ਅਸੀਂ ਆਏ ਹਾਂ, ਉਹ ਕੁਰਬਾਨੀ ਦਿੱਤੇ ਬਿਨਾਂ ਨੇਪਰੇ ਨਹੀਂ ਚੜ੍ਹਨਾ। ਮੁਰਦਾ ਹੋ ਚੁੱਕੀ ਕੌਮ ਨੂੰ ਨਵਾਂ ਜੀਵਨ ਦੇਣ ਵਾਸਤੇ

ਕੁਰਬਾਨੀ ਦੀ ਅਤੀ ਲੋੜ ਹੈ। ਅਕਾਲ ਪੁਰਖ ਦੇ ਹੁਕਮ ਨਾਲ ਇਹ ਲੋੜ ਪੂਰੀ ਕਰਨ ਵਾਸਤੇ ਅਸਾਂ ਆਪਣੇ ਆਪ ਨੂੰ ਖੁਸ਼ੀ ਨਾਲ ਪੇਸ਼ ਕੀਤਾ ਹੈ। ਕਰਤਾਰ ਦੇ ਰੰਗ ਵੇਖੋ।"

**ਤਿੰਨ ਸਿੱਖ ਜੇਲ੍ਹ ਵਿੱਚੋਂ ਨਿਕਲ ਗਏ**

"ਮਹਾਰਾਜ! ਸਾਡੇ ਵਾਸਤੇ ਕੀ ਹੁਕਮ ਹੈ?" ਨਾਲ ਦੇ ਸਿੱਖਾਂ ਵਿੱਚੋਂ ਇਕ ਨੇ ਪੁੱਛਿਆ।

"ਤੁਸੀਂ ਜਾ ਸਕਦੇ ਹੋ। ਪਰ ਯਾਦ ਰੱਖਣਾ, ਆਪਣਾ ਉਦੇਸ਼ ਨਹੀਂ ਭੁੱਲਣਾ! ਜਿਸ ਸ਼ੁਭ ਕਾਰਜ ਵਾਸਤੇ ਇਥੇ ਸ਼ਹੀਦ ਹੋਣਾ ਹੈ, ਓਸੇ ਕਾਰਜ ਵਾਸਤੇ ਜਿਊਣ ਦਾ ਯਤਨ ਕਰਨਾ। ਹਾਂ, ਦਸਵੇਂ ਗੁਰੂ ਗੋਬਿੰਦ (ਸਿੰਘ) ਵਾਸਤੇ ਗੁਰਿਆਈ ਦੀ ਭੇਟਾ ਲੈਂਦੇ ਜਾਓ।"

ਭਾਵੇਂ ਅਨੰਦਪੁਰ ਤੋਂ ਚੱਲਣ ਲੱਗੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ, ਅਮਲੀ ਤੌਰ ਉੱਤੇ ਸਾਹਿਬਜ਼ਾਦੇ (ਗੁਰੂ ਗੋਬਿੰਦ ਸਿੰਘ) ਨੂੰ ਗੱਦੀ ਸੌਂਪ ਆਏ ਸਨ[੬], ਪਰ ਰਸਮ ਪੂਰੀ ਕਰਨ ਵਾਸਤੇ ਹਜ਼ੂਰ ਨੇ ਦਿੱਲੀ ਤੋਂ ਸਿੱਖਾਂ ਹੱਥ ਪੰਜ ਪੈਸੇ ਦੇ ਕੇ ਹੁਕਮ ਕੀਤਾ, "ਅੱਜ ਤੋਂ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਗੁਰੂ ਗੋਬਿੰਦ ਰਾਏ ਜੀ ਹਨ।" ਨਾਲ ਹੀ ਮਹਾਰਾਜ ਨੇ ਅਨੰਦਪੁਰ ਵੱਲ ਮੁਖ ਕਰ ਕੇ ਸੀਸ ਝੁਕਾ ਦਿੱਤਾ।

**ਗੁਰੂ ਜੀ ਲੋਹੇ ਦੇ ਪਿੰਜਰੇ ਵਿਚ**

ਖ੍ਵਾਜਾ ਅਬਦੁੱਲਾ[੭] ਦੀ ਸਹਾਇਤਾ ਨਾਲ ਬਾਕੀ ਤਿੰਨੇ ਸਿੱਖ ਜੇਲ੍ਹ ਵਿੱਚੋਂ ਨਿਕਲ ਗਏ। ਉਨ੍ਹੀਂ ਦਿਨੀਂ ਅਜਿਹਾ ਆਮ ਹੋਇਆ ਕਰਦਾ ਸੀ। ਔਰੰਗਜ਼ੇਬ ਨੂੰ ਖ਼ਬਰ ਪਹੁੰਚੀ ਤਾਂ ਉਹ ਬਹੁਤ ਖ਼ਫਾ ਹੋਇਆ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿੱਤਾ ਗਿਆ। ਲੋਹੇ ਦਾ ਪਿੰਜਰਾ, ਜਿਸ ਦੇ ਅੰਦਰ ਨੂੰ ਸੂਲਾਂ ਵਰਗੇ ਤਿੱਖੇ ਕਿੱਲ ਮੁੜੇ ਹੋਏ ਸਨ। ਨਾ ਉਸ ਵਿਚ ਆਦਮੀ ਆਰਾਮ ਨਾਲ ਬੈਠ ਸਕਦਾ ਸੀ, ਨਾ ਸਿੱਧਾ ਖੜ੍ਹਾ ਹੋ ਸਕਦਾ ਸੀ। ਹਜ਼ੂਰ ਨੂੰ ਉਸ ਵਿਚ ਕੁੱਬੇ ਹੋ ਕੇ ਖਲੋਣਾ ਪਿਆ। ਇਹ ਸਜ਼ਾ ਏਨੀ ਸਖ਼ਤ ਸੀ, ਜਿਸ ਨੂੰ ਕੋਈ ਸਾਧਾਰਨ ਆਦਮੀ ਨਹੀਂ ਸਹਾਰ ਸਕਦਾ। ਕੁਝ ਦਿਨ ਮਹਾਰਾਜ ਨੂੰ ਉਸ ਪਿੰਜਰੇ ਵਿਚ ਕੁੱਬੇ ਲੱਕ ਖਲੋ ਕੇ ਭੁੱਖਿਆਂ-ਤਿਹਾਇਆਂ ਕੱਟਣੇ ਪਏ।

**ਬਾਦਸ਼ਾਹ ਨਾਲ ਦੂਸਰੀ ਮੁਲਾਕਾਤ**

ਕੁਝ ਦਿਨਾਂ ਪਿੱਛੋਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਫਿਰ ਸਾਹਮਣੇ ਬੁਲਾਇਆ। ਪਹਿਲੀ ਪੇਸ਼ੀ ਵਾਲੇ ਸਵਾਲ-ਜਵਾਬ ਫਿਰ ਦੁਹਰਾਏ ਗਏ।

"ਜਿਸ ਢੰਗ ਨਾਲ ਤੁਹਾਡੇ ਸਿੱਖ ਸ਼ਹੀਦ ਕੀਤੇ ਗਏ ਹਨ, ਆਸ ਹੈ, ਉਹ ਤੁਹਾਨੂੰ ਭੁੱਲੇ ਨਹੀਂ ਹੋਣਗੇ।" ਔਰੰਗਜ਼ੇਬ ਨੇ ਧਮਕੀ ਭਰੀ ਸੁਰ ਵਿਚ ਕਿਹਾ।

"ਸਾਡੇ ਵਿਚਾਰ ਅਨੁਸਾਰ, ਉਹ ਕਈ ਸਦੀਆਂ ਤਕ ਸਾਰੇ ਦੇਸ਼ ਨੂੰ ਯਾਦ ਰਹਿਣਗੇ!" ਗੁਰਦੇਵ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ।

"ਕੀ ਤੁਸੀਂ ਸਮਝਦੇ ਹੋ, ਤੁਹਾਡੇ ਨਾਲ ਉਸ ਤੋਂ ਘੱਟ ਹੋਵੇਗੀ?"

"ਜੋ ਵੀ ਹੋਵੇ, ਅਸੀਂ ਉਸ ਵਾਸਤੇ ਤਿਆਰ ਹੋ ਕੇ ਆਏ ਹਾਂ।"

"ਕੀ ਤੁਹਾਡੇ ਮਨ ਵਿਚ ਭੈਅ ਨਹੀਂ?"

"ਗੁਰੂ ਨਾਨਕ ਦੀ ਕਿਰਪਾ ਨਾਲ ਸਾਨੂੰ ਕੁਝ ਗਿਆਨ ਹੋ ਗਿਆ ਹੈ ਤੇ ਗਿਆਨਵਾਨ ਪੁਰਸ਼ ਨਾ ਕਿਸੇ ਤੋਂ ਡਰਦਾ ਹੈ, ਨਾ ਕਿਸੇ ਨੂੰ ਡਰਾਉਂਦਾ ਹੈ।" ਗੁਰੂ ਜੀ ਨੇ ਕਿਹਾ:

*"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥"*

ਦੋ ਮਿੰਟ ਚੁੱਪ ਰਹਿਣ ਪਿੱਛੋਂ ਔਰੰਗਜ਼ੇਬ ਨੇ ਫਿਰ ਕਿਹਾ, "ਮਹਾਰਾਜ! ਜ਼ਰਾ ਠੰਢੇ ਦਿਲ ਨਾਲ ਸੋਚ ਲਵੋ। ਇਸਲਾਮ ਪ੍ਰਵਾਨ ਕਰ ਲੈਣ ਬਦਲੇ ਸਾਰੀ ਇਸਲਾਮੀ ਦੁਨੀਆਂ ਦੇ ਪੀਰ ਬਣਾ ਦਿੱਤੇ ਜਾਉਗੇ, ਤੇ ਇਨਕਾਰ ਕਰਨ ਬਦਲੇ ਅਣਿਆਈਂ ਮੌਤ।"

"ਐ ਬਾਦਸ਼ਾਹ! ਜੋ ਆਇਆ ਹੀ ਸ਼ਹੀਦ ਹੋਣ ਵਾਸਤੇ ਹੈ, ਉਸ ਨੂੰ ਵਾਰ-ਵਾਰ ਇਹ ਸਵਾਲ ਪੁੱਛਣ ਦਾ ਕੀ ਫ਼ਾਇਦਾ? ਅਸੀਂ ਤਿਆਰ ਹਾਂ।"

"ਫਿਰ ਕਰਾਮਾਤ ਵਿਖਾ ਦਿਓ। ਜਾਨ ਬਖ਼ਸ਼ੀ ਜਾਏਗੀ।"

"ਇਨਸਾਨੀ ਜੀਵਨ ਦੀ ਸਭ ਤੋਂ ਵੱਡੀ ਕਰਾਮਾਤ ਇਹ ਹੈ ਕਿ ਆਪਣੇ ਧਰਮ ਬਦਲੇ ਜਾਨ ਦੇ ਦਿੱਤੀ ਜਾਵੇ।"

"ਇਕ ਸਵਾਲ ਹੋਰ ਪੁੱਛਣਾ ਚਾਹੁੰਦਾ ਹਾਂ। ਆਪ ਜੀ ਦਾ ਨਾਮ 'ਤੇਗ਼ ਬਹਾਦਰ' ਹੈ। ਇਸ ਦਾ ਅਰਥ?"

"ਅਰਥ ਇਹ ਹੈ ਕਿ ਤੇਰੇ ਜ਼ੁਲਮ ਦੀ ਤੇਗ਼ ਸਾਹਮਣੇ ਅਸੀਂ ਬਹਾਦਰਾਂ ਵਾਂਗ ਛਾਤੀ ਤਾਣ ਕੇ ਖੜ੍ਹੇ ਹਾਂ।"

"ਮੈਂ ਨਹੀਂ ਸਾਂ ਚਾਹੁੰਦਾ ਕਿ ਤੁਹਾਡੇ ਵਰਗੀ ਨੇਕ ਹਸਤੀ ਨੂੰ ਮਿਟਾ ਦਿੱਤਾ ਜਾਵੇ। ਮੈਂ ਆਪ ਜੀ ਨੂੰ ਆਪਣੇ ਮੁਰਸ਼ਦ ਦੀ ਗੱਦੀ 'ਤੇ ਬਿਠਾਇਆ ਸੀ। ਇਹ ਮੇਰੀ ਦਿਲੀ ਅਕੀਦਤ ਸੀ। ਪਰ ਮੈਂ ਇਹ ਵੀ ਬਰਦਾਸ਼ਤ ਨਹੀਂ ਕਰ ਸਕਦਾ ਕਿ ਆਪ ਜੈਸਾ ਨੇਕ ਇਨਸਾਨ ਇਸਲਾਮ ਦੇ ਦਾਇਰੇ ਤੋਂ ਬਾਹਰ ਰਹੇ। ਪਰ ਆਪ ਨੇ ਹਠ ਕਰ ਕੇ ਨਫ਼ਾ ਨੁਕਸਾਨ ਨਹੀਂ ਸੋਚਿਆ। ਚਾਰ ਪਹਿਰ ਹੋਰ ਮੁਹਲਤ ਹੈ ਸੋਚਣ ਵਾਸਤੇ। ਕੱਲ੍ਹ ਦਸ ਵਜੇ ਆਪ ਜੀ ਦੇ ਜੀਵਨ ਦਾ ਫੈਸਲਾ ਕਰ ਦਿੱਤਾ ਜਾਵੇਗਾ।" ਬਾਦਸ਼ਾਹ ਨੇ ਆਖ਼ਰੀ ਹੁਕਮ ਸੁਣਾ ਦਿੱਤਾ।

ਅਗਲੇ ਦਿਨ ਦਸ ਵਜੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਚਾਂਦਨੀ ਚੌਂਕ ਵਿਚ (ਜਿੱਥੇ ਅੱਜਕਲ੍ਹ ਗੁਰਦੁਆਰਾ ਸੀਸ ਗੰਜ ਹੈ) ਸ਼ਹੀਦ ਹੋਣ ਵਾਸਤੇ ਲਿਆਂਦਾ ਗਿਆ। ਉਸ ਦਿਨ ਵੀਰਵਾਰ ਸੀ, ਮਿਤੀ ਗਿਆਰਾਂ ਮੱਘਰ, ਮੱਘਰ ਸੁਦੀ ਪੰਜ, ਸੰਮਤ ੧੭੩੨ ਬਿ. (੧੧ ਨਵੰਬਰ, ੧੬੭੫ ਈ.)। ਮਹਾਰਾਜ ਸਵੇਰ ਤੋਂ ਹੀ ਇਸ਼ਨਾਨ ਤੇ ਪਾਠ ਕਰ ਕੇ ਤਿਆਰ ਸਨ। ਔਰੰਗਜ਼ੇਬ ਆਪ ਉਸ ਵੇਲੇ ਮੌਜੂਦ ਸੀ। ਉਦਾਲੇ ਪੁਲਿਸ ਦਾ ਸਖ਼ਤ

ਪਹਿਰਾ ਸੀ। ਹਜ਼ਾਰਾਂ ਦੀ ਗਿਣਤੀ ਵਿਚ ਵੇਖਣ ਵਾਲੇ ਲੋਕ ਉਦਾਲੇ ਸਹਿਮੇ ਖੜ੍ਹੇ ਸਨ। ਰਿਵਾਜ ਪੂਰਾ ਕਰਨ ਵਾਸਤੇ ਮੁਫ਼ਤੀ ਨੇ ਇਕ ਵਾਰ ਫਿਰ ਉਹ ਸ਼ਰਤਾਂ ਦੁਹਰਾਈਆਂ 'ਜਾਂ ਇਸਲਾਮ ਧਾਰਨ ਕਰੋ, ਜਾਂ ਕਰਾਮਾਤ ਵਿਖਾਓ, ਜਾਂ ਸ਼ਹੀਦ ਹੋਵੋ।'

ਗੁਰਦੇਵ ਆਖ਼ਰੀ ਵਾਰ ਬੋਲੇ, "ਐ ਔਰੰਗਜ਼ੇਬ! ਤੁਸਾਂ ਆਪਣੀ ਸਾਰੀ ਤਾਕਤ ਲਾ ਕੇ ਵੇਖ ਲਈ ਹੈ। ਧੱਕੇ ਤੇ ਜ਼ੁਲਮ ਨਾਲ ਕਿਸੇ ਦਾ ਧਰਮ ਨਹੀਂ ਖੋਹਿਆ ਜਾ ਸਕਦਾ। ਕੀ ਹੁਣ ਸਾਡੀ ਸ਼ਰਤ ਅਨੁਸਾਰ ਨਿਤਾਣਿਆਂ ਉੱਤੇ ਜ਼ੁਲਮ ਕਰਨਾ ਛੱਡ ਦਿਓਗੇ? ਨਹੀਂ ਛੱਡੋਗੇ, ਤਾਂ ਕੁਦਰਤ ਆਪ ਐਸੇ ਹਾਲਾਤ ਪੈਦਾ ਕਰ ਦੇਵੇਗੀ। ਯਾਦ ਰੱਖੋ, ਰੱਬ ਨੂੰ ਜ਼ੁਲਮ ਨਹੀਂ ਭਾਉਂਦਾ। ਅਸੀਂ ਤਿਆਰ ਹਾਂ।"

## ਗੁਰੂ ਜੀ ਸ਼ਹੀਦ

ਔਰੰਗਜ਼ੇਬ ਦਾ ਇਸ਼ਾਰਾ ਪਾ ਕੇ ਸਮਾਣੇ ਦਾ ਰਹਿਣ ਵਾਲਾ ਸੱਯਦ ਜਲਾਲ ਦੀਨ ਅੱਗੇ ਵਧਿਆ। ਉਸ ਨੇ ਇਕ ਭਰਪੂਰ ਵਾਰ ਨਾਲ ਮਹਾਰਾਜ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਹਜ਼ਾਰਾਂ ਲੋਕਾਂ ਦੇ ਸਹਿਮ ਨਾਲ ਦਿਲ ਧੜਕੇ, ਮਨ ਉਛਲੇ, ਪਰ ਔਰੰਗਜ਼ੇਬ ਤੋਂ ਡਰਦਾ ਕੋਈ ਉੱਚੀ ਉਭਾਸਰ ਨਾ ਸਕਿਆ।

ਮੁਹੰਮਦ ਲਤੀਫ਼ ਲਿਖਦਾ ਹੈ: "ਉਸ ਦੀ (ਗੁਰੂ ਤੇਗ਼ ਬਹਾਦਰ ਜੀ ਦੀ) ਜ਼ਿੰਦਗੀ ਖ਼ਤਮ ਕਰ ਦਿੱਤੀ ਗਈ, ਪਰ ਉਸ ਦੇ ਗੁਰੂਆਂ ਵਾਲੇ ਗੁਣਾਂ ਦੀ ਯਾਦ ਦੁਨੀਆਂ ਵਿਚ ਸਦਾ ਜ਼ਿੰਦਾ ਰਹੇਗੀ।"[੯]

ਔਰੰਗਜ਼ੇਬ ਦੇ ਰਾਜ ਵਿਚ ਹਿੰਦੂਆਂ ਨੂੰ ਮਾਰਨਾ ਸਵਾਬ (ਪੁੰਨ) ਸਮਝਿਆ ਜਾਂਦਾ ਸੀ। ਇਸ ਵਾਸਤੇ ਜਲਾਦ ਦਾ ਕੰਮ ਵਧੇਰੇ ਸੱਯਦ ਜਾਂ ਹੋਰ ਉੱਚ-ਜਾਤੀਏ ਕਰਿਆ ਕਰਦੇ ਸਨ।

ਔਰੰਗਜ਼ੇਬ ਨੇ ਸਹਿਮੇ ਖੜ੍ਹੇ ਲੋਕਾਂ ਵੱਲ ਤੱਕਿਆ। ਮੁਸਲਮਾਨਾਂ ਦੇ ਨਾਲ ਬਹੁਤ ਸਾਰੇ ਹਿੰਦੂ ਵੀ ਖੜ੍ਹੇ ਸਨ। ਔਰੰਗਜ਼ੇਬ ਨੇ ਗੁੱਸੇ ਨਾਲ ਗਰਜ ਕੇ ਕਿਹਾ, "ਕੋਈ ਗੁਰ ਕਾ ਸਿੱਖ ਹੈ, ਤਾਂ ਗੁਰੂ ਦਾ ਸਰੀਰ ਚੁੱਕਣ ਵਾਸਤੇ ਅੱਗੇ ਆਵੇ।"

ਲੋਕ ਇਸ ਵੰਗਾਰ ਦਾ ਅਰਥ ਸਮਝਦੇ ਸਨ। ਬਾਦਸ਼ਾਹ ਦੇ ਕਹਿਰ ਤੋਂ ਡਰਦਾ ਕੋਈ ਵੀ ਅੱਗੇ ਨਾ ਆਇਆ। ਸ਼ਾਮ ਤਕ ਧੜ ਤੇ ਸੀਸ ਓਸੇ ਥਾਂ ਓਵੇਂ ਪਏ ਰਹੇ।

ਕਹਿੰਦੇ ਹਨ, ਇਸ ਘਟਨਾ ਤੋਂ ਥੋੜ੍ਹਾ ਚਿਰ ਪਿੱਛੋਂ ਸਖ਼ਤ ਹਨ੍ਹੇਰੀ ਸ਼ੁਰੂ ਹੋ ਗਈ। ਭੈਭੀਤ ਲੋਕ ਚੁੱਪ-ਚਾਪ ਘਰਾਂ ਨੂੰ ਚਲੇ ਗਏ। ਹੋਰ ਲੋਕ ਆਉਂਦੇ ਤੇ ਵੇਖ ਕੇ ਚਲੇ ਜਾਂਦੇ। ਸ਼ਹੀਦ ਦਾ ਸਰੀਰ ਚੁੱਕਣ ਦਾ ਕਿਸੇ ਚਾਰਾ ਨਾ ਕੀਤਾ। ਇਥੋਂ ਤਕ ਕਿ ਉੱਚੀ ਸਾਹ ਵੀ ਕਿਸੇ ਨਾ ਲਿਆ। ਪਹਿਰੇਦਾਰ ਸਿਪਾਹੀ ਵੀ ਕੁਝ ਅਵੇਸਲੇ ਹੋ ਗਏ।

## ਸੀਸ ਭਾਈ ਜੈਤਾ ਲੈ ਗਿਆ

ਭਾਈ ਜੈਤਾ ਜੇਲ੍ਹ ਵਿੱਚੋਂ ਨਿਕਲ ਕੇ ਦੂਰ ਨਹੀਂ ਸੀ ਗਿਆ। ਉਹ ਅਜੇ ਦਿੱਲੀ ਵਿਚ ਹੀ ਸੀ। ਪਿਛਲੇ ਪਹਿਰ ਸਮਾਂ ਪਾ ਕੇ ਉਹਨੇ ਗੁਰਦੇਵ ਦਾ ਸੀਸ ਚਾਦਰ ਵਿਚ

ਲੁਕਾਇਆ ਤੇ ਪਹਿਰੇਦਾਰਾਂ ਦੀ ਅੱਖ ਬਚਾ ਕੇ ਨਿਕਲ ਗਿਆ। ਦਿਨ-ਰਾਤ ਮੰਜ਼ਲਾਂ ਮਾਰਦਾ ਉਹ ਅਨੰਦਪੁਰ ਜਾ ਪਹੁੰਚਾ। ਉਥੇ ਦਸਵੇਂ ਗੁਰੂ ਜੀ ਨੇ ਆਪਣੇ ਹੱਥੀਂ ਮਹਾਰਾਜ ਦੇ ਸੀਸ ਦਾ ਸਸਕਾਰ ਕੀਤਾ।

## ਧੜ ਲੱਖੀ ਸ਼ਾਹ ਲੈ ਗਿਆ

ਓਧਰੋਂ ਦਿਨ ਛਿਪਦੇ ਨਾਲ ਇਕ ਵਣਜਾਰਾ ਲੱਖੀ ਸ਼ਾਹ ਚੂਨੇ ਦੇ ਖ਼ਾਲੀ ਗੱਡੇ ਭਜਾ ਕੇ ਚਾਂਦਨੀ ਚੌਂਕ ਵਿਚ ਦੀ ਲੰਘਿਆ। ਇਕ ਤਾਂ ਪਹਿਲਾਂ ਹੀ ਹਨ੍ਹੇਰੀ ਨਾਲ ਘੱਟਾ ਉੱਡ ਰਿਹਾ ਸੀ, ਦੂਸਰੇ ਭੱਜੇ ਜਾ ਰਹੇ ਗੱਡਿਆਂ ਤੋਂ ਉਡਦੇ ਚੂਨੇ ਨੇ ਉਸ ਗਰਦ ਗੁਬਾਰ ਵਿਚ ਹੋਰ ਵਾਧਾ ਕਰ ਦਿੱਤਾ। ਉਡਦੀ ਧੂੜ ਤੋਂ ਡਰਦੇ ਪਹਿਰੇਦਾਰ ਇਕ ਪਾਸੇ ਹੋ ਗਏ। ਲੱਖੀ ਸ਼ਾਹ ਨੇ ਗੁਰੂ ਜੀ ਦਾ ਸਰੀਰ ਉਠਾ ਕੇ ਇਕ ਗੱਡੇ 'ਤੇ ਰੱਖ ਲਿਆ। ਨਵੀਂ ਦਿੱਲੀ, ਜਿੱਥੇ ਇਸ ਵੇਲੇ ਗੁਰਦੁਆਰਾ ਰਕਾਬ ਗੰਜ ਹੈ ਆਪਣੇ ਘਰ ਵਿਚ ਚਿਖਾ ਬਣਾ ਕੇ, ਲੱਖੀ ਸ਼ਾਹ ਨੇ ਘਰ ਨੂੰ ਅੱਗ ਲਾ ਦਿੱਤੀ। ਇਸ ਤਰ੍ਹਾਂ ਸ਼ਰਧਾਲੂ ਸਿੱਖਾਂ ਨੇ ਗੁਰੂ ਜੀ ਦੇ ਸਰੀਰ ਦਾ ਸਸਕਾਰ ਕੀਤਾ। ਅਗਲੇ ਦਿਨ ਗੁਰੂ ਜੀ ਦੇ ਫੁੱਲ (ਅਸਥੀਆਂ) ਇਕ ਤਾਂਬੇ ਦੀ ਗਾਗਰ ਵਿਚ ਪਾ ਕੇ ਉਹਨੇ ਓਸੇ ਥਾਂ ਧਰਤੀ ਵਿਚ ਦੱਬ ਦਿੱਤੇ।

## *ਫੁੱਟ ਨੋਟ :*

*੧. ਗਿਆਨੀ ਗਿਆਨ ਸਿੰਘ ੧੧ ਹਾੜ ਤੇ ਮੈਕਾਲਿਫ਼ ਪਹਿਲੀ ਹਾੜ ਲਿਖਦਾ ਹੈ।*

*੨. ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੭੦੫। ਪ੍ਰੰਤੂ 'ਸ਼ਹੀਦ ਬਿਲਾਸ' ਕ੍ਰਿਤ ਸੇਵਾ ਸਿੰਘ ਵਿਚ ਦਿਆਲਾ ਤੇ ਮਨੀ ਸਿੰਘ ਸਕੇ ਭਾਈ ਲਿਖੇ ਸਨ। ਪੰਨਾ ੧੦੫।*

*੩. ਮੈਕਾਲਿਫ਼, ਜਿਲਦ ਚੌਥੀ, ਪੰਨਾ ੩੭੮.*

*੪. History of the Punjab, by Muhammad Latif, printed in 1964 A.D. Latif, P. 259.*

*੫. ਸੂਰਜ ਪ੍ਰਕਾਸ਼, ਰਾਸਿ ੧੨।*

*੬. Evolution of the Khalsa, Vol. II, by Indubhusan Banerjee, Second Edition. P. 64.*

*੭. ਤਵਾਰੀਖ਼ ਗੁਰੂ ਖ਼ਾਲਸਾ ਵਿਚ ਗਿ. ਗਿਆਨ ਸਿੰਘ ਲਿਖਦੇ ਹਨ ਕਿ ਗੁਰੂ ਜੀ ਦੀ ਸ਼ਹੀਦੀ ਪਿੱਛੋਂ ਦਰੋਗਾ ਅਬਦੁੱਲਾ ਗੁਰੂ ਜੀ ਦੇ ਬਸਤਰ ਲੈ ਕੇ ਅਨੰਦਪੁਰ ਚਲਾ ਗਿਆ ਸੀ। (ਉਸ ਨੇ ਸੋਚਿਆ ਹੋਵੇਗਾ ਕਿ ਕਦੇ ਨਾ ਕਦੇ ਤਿੰਨ ਸਿੱਖਾਂ ਦੇ ਜੇਲ੍ਹ ਵਿੱਚੋਂ ਨਿਕਲ ਜਾਣ ਵਿਚ ਸਹਾਇਤਾ ਕਰਨ ਦਾ ਦੋਸ਼ ਉਸ ਦੇ ਸਿਰ ਲਾਇਆ ਜਾਵੇਗਾ, ਤੇ ਉਸ ਨੂੰ ਬਾਦਸ਼ਾਹ ਦੇ ਗੁੱਸੇ ਦਾ ਸ਼ਿਕਾਰ ਹੋਣਾ ਪਵੇਗਾ। ਏਸ ਗੱਲੋਂ ਡਰਦਾ ਉਹ ਦਿੱਲੀ ਛੱਡ ਕੇ ਨੱਸ ਗਿਆ।)*

*੮. ਮੁਹੰਮਦ ਲਤੀਫ਼, ਸਫ਼ਾ ੨੬੦।*

■

# ਇਨਸਾਨੀਅਤ ਦੇ ਪਹਿਰੇਦਾਰ:ਬਾਬਾ ਮੋਤੀ ਰਾਮ ਮਹਿਰਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਕੁਦਰਤ ਦਾ ਕ੍ਰਿਸ਼ਮਾ ਹੀ ਸਮਝੋ ਜਿਸ ਨੇ ਸੰਜੋਗ-ਵਿਜੋਗ ਦਾ ਸਿਲਸਿਲਾ ਆਦਿ-ਕਾਲ ਤੋਂ ਅਰੰਭ ਕੀਤਾ ਹੋਇਆ ਹੈ। ਗੁਰਬਾਣੀ ਇਸ ਬਾਰੇ ਇਉਂ ਚਾਨਣ ਪਾਉਂਦੀ ਹੈ:

*- ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥ (ਪੰਨਾ ੫੦੯)*

*- ਸੰਜੋਗੁ ਵਿਜੋਗੁ ਧੁਰਹੁ ਹੀ ਹੂਆ॥ (ਪੰਨਾ ੧੦੦੭)*

*- ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥*
*ਜੀਵਿ ਜੀਵਿ ਮੁਏ ਮੁਏ ਜੀਵੇ॥ (ਪੰਨਾ ੧੨੩੮)*

ਕੁਦਰਤ ਨੇ ਹਾਂ-ਪੱਖੀ ਅਤੇ ਨਾਂਹ-ਪੱਖੀ ਤਾਕਤਾਂ ਪੈਦਾ ਕੀਤੀਆਂ ਹਨ। ਮਨੁੱਖ ਦੇ ਅੰਦਰ ਵੀ ਇਹ ਦੋਵੇਂ ਸ਼ਕਤੀਆਂ ਮੌਜੂਦ ਹਨ। ਇਨ੍ਹਾਂ ਸ਼ਕਤੀਆਂ ਦਾ ਪ੍ਰਗਟਾਵਾ ਸੰਸਾਰ ਵਿਚ ਨੇਕੀ-ਬਦੀ ਅਤੇ ਝੂਠ-ਸੱਚ ਦੀਆਂ ਸ਼ਕਤੀਆਂ ਵਿਚ ਹੋ ਰਿਹਾ ਹੈ। ਇਨ੍ਹਾਂ ਸ਼ਕਤੀਆਂ ਦੇ ਪ੍ਰਤੀਕ ਵਿਅਕਤੀਆਂ ਦੀ ਪਛਾਣ ਗੁਰਬਾਣੀ ਧਰਮੀ ਅਤੇ ਪਾਪੀ ਕਰ ਕੇ ਕਰਦੀ ਹੈ। ਫ਼ਰਮਾਨ ਹੈ :

*ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥*
*(ਪੰਨਾ ੧੩੮)*

ਇਨ੍ਹਾਂ ਸ਼ਕਤੀਆਂ ਦਾ ਟਕਰਾਅ ਵੀ ਬਾਦਸਤੂਰ ਜਾਰੀ ਹੀ ਰਿਹਾ ਹੈ। ਅੱਜ ਵੀ ਹੈ, ਭਵਿੱਖ ਵਿਚ ਵੀ ਰਹੇਗਾ। ਆਮ ਤੌਰ ਉੱਤੇ ਬਦੀ ਦੀਆਂ ਸ਼ਕਤੀਆਂ ਭਾਰੂ ਰਹਿੰਦੀਆਂ ਹਨ ਪ੍ਰੰਤੂ ਅੰਤ ਨੂੰ ਨੇਕੀ ਜੇਤੂ ਰਹਿੰਦੀ ਹੈ। ਗੁਰਬਾਣੀ ਵਿਚ ਸਪੱਸ਼ਟ ਕੀਤਾ ਗਿਆ ਹੈ:

*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ (ਪੰਨਾ ੯੫੩)*

ਅਜੋਕੇ ਯੁੱਗ ਵਿਚ ਬਾਬੇਕਿਆਂ ਅਤੇ ਬਾਬਰਕਿਆਂ ਵਿਚ ਟਕਰਾਅ ਨੂੰ ਵੀ ਇਸੇ ਕੜੀ ਵਿਚ ਹੀ ਵੇਖਿਆ ਜਾਂਦਾ ਹੈ। ਬਾਬਰ ਕੇ ਬਦੀ ਦੀਆਂ ਸ਼ਕਤੀਆਂ ਅਤੇ ਬਾਬੇ ਕੇ ਨੇਕੀ ਦੀਆਂ ਸ਼ਕਤੀਆਂ ਦੇ ਪ੍ਰਤੀਕ ਹਨ। ਇਸੇ ਟਕਰਾਅ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ ਦੀ ਸ਼ਹੀਦੀ ਹੋਈ ਅਤੇ ਇਹ ਟਕਰਾਅ ਸਰਹਿੰਦ ਦੀ ਧਰਤੀ ਉੱਤੇ ਪਹੁੰਚ ਗਿਆ ਜਿਥੇ ਦੁਨੀਆਂ ਦੇ ਇਤਿਹਾਸ ਵਿਚ ਬਦੀ ਦਾ ਸਿਖਰ ਆਇਆ ਅਤੇ ਉਸ ਦਾ ਕਰੂਰ ਚਿਹਰਾ ਨੰਗਾ ਹੋ ਗਿਆ, ਜਿਥੇ ਔਰੰਗਜ਼ੇਬ ਦੀ ਸਿੱਖ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਲਹਿਰ (ਨੇਕੀ ਦੀਆਂ ਸ਼ਕਤੀਆਂ) ਨੂੰ ਸਦਾ-ਸਦਾ ਲਈ ਖਾਮੋਸ਼ ਕਰਨ ਹਿੱਤ ਧਾਰਨ ਕੀਤੀ ਮੁਗਲੀਆ, ਕਪਟੀ ਅਤੇ ਅਧਰਮੀ ਨੀਤੀ ਕਾਰਨ ਸੂਬਾ ਸਰਹਿੰਦ ਦੇ ਹੁਕਮ ਦੁਆਰਾ ਮਾਸੂਮੀਅਤ ਦੇ ਚਿੰਨ੍ਹ ਨਿਰਭਉ ਅਤੇ ਨਿਰਵੈਰ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫ਼ਤਹਿ ਸਿੰਘ ਜੀ ਨੂੰ ਕੰਧਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ। ਇਸ 'ਸਾਕਾ ਸਰਹਿੰਦ' ਨੂੰ ਇਤਿਹਾਸ ਵਿਚ 'ਨਿੱਕੀਆਂ ਜਿੰਦਾਂ ਵੱਡਾ ਸਾਕਾ' ਕਰ ਕੇ ਵੀ ਜਾਣਿਆ ਜਾਂਦਾ ਹੈ।

੧੭੦੪ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਗੜ੍ਹ ਦਾ ਕਿਲ੍ਹਾ ਛੱਡਣ ਉਪਰੰਤ ਸਿਰਸਾ ਨਦੀ ਦੇ ਕੰਢੇ ਉੱਤੇ ਖਾਲਸਾ ਫੌਜਾਂ ਅਤੇ ਮੁਗਲੀਆ ਸਲਤਨਤ ਸਮੇਤ ਬਾਈਧਾਰ ਦੇ ਰਾਜਿਆਂ ਦੀਆਂ ਫੌਜਾਂ ਵਿਚ ਹੋਏ ਯੁੱਧ ਅਤੇ ਸਿਰਸਾ ਨਦੀ ਵਿਚ ਆਏ ਹੜ੍ਹ ਕਾਰਨ ਗੁਰੂ ਸਾਹਿਬ ਦਾ ਪਰਵਾਰ ਵਿਛੜ ਗਿਆ। ਗੁਰੂ ਕੇ ਮਹਿਲ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵੱਲ ਨੂੰ ਚਲੇ ਗਏ, ਛੋਟੇ ਸਾਹਿਬਜ਼ਾਦੇ ਗੁਰੂ-ਮਾਤਾ, ਮਾਤਾ ਗੁਜਰੀ ਜੀ ਨਾਲ ਮੋਰਿੰਡੇ ਵੱਲ ਨੂੰ ਚੱਲ ਪਏ ਅਤੇ ਵੱਡੇ ਸਾਹਿਬਜ਼ਾਦਿਆਂ ਅਤੇ ੪੦ ਕੁ ਸਿੰਘਾਂ ਸਮੇਤ ਗੁਰੂ ਜੀ ਚਮਕੌਰ ਦੀ ਕੱਚੀ ਗੜ੍ਹੀ ਵਿਚ ਪਹੁੰਚ ਗਏ। ਸਾਕਾ ਸਰਹਿੰਦ ਵਿਚ ਗੰਗੂ, ਸੁੱਚਾ ਨੰਦ, ਦੀਵਾਨ ਟੋਡਰ ਮੱਲ, ਬਾਬਾ ਮੋਤੀ ਰਾਮ ਮਹਿਰਾ ਅਤੇ ਸੂਬਾ ਸਰਹਿੰਦ ਦੀ ਹਿੰਦੂ ਧਰਮ ਤੋਂ ਇਸਲਾਮੀ ਧਰਮ ਵਿਚ ਪ੍ਰਵੇਸ਼ ਕਰ ਚੁੱਕੀ ਬੇਗਮ ਜੈਨਬੁਨਿਸਾ, ਜਿਸ ਨੂੰ ਪਿਆਰ ਨਾਲ ਜੈਨਾ ਕਿਹਾ ਜਾਂਦਾ ਸੀ, ਦਾ ਆਪਣੇ ਵਿਹਾਰ, ਵਿਚਾਰਾਂ ਅਤੇ ਬਿਰਤੀਆਂ ਅਨੁਸਾਰ ਨਿਭਾਇਆ ਰੋਲ ਬੜਾ ਹੀ ਮਹੱਤਵਪੂਰਨ ਹੈ। ਇਨ੍ਹਾਂ ਵਿੱਚੋਂ ਕੁਝ ਨੇਕੀ ਦੀਆਂ ਸ਼ਕਤੀਆਂ ਅਤੇ ਕੁਝ ਬਦੀ ਦੀਆਂ ਸ਼ਕਤੀਆਂ ਦੇ ਪ੍ਰਤੱਖ ਪ੍ਰਤੀਕ ਹਨ। ਇਸ ਲੇਖ ਵਿਚ ਇਨਸਾਨੀਅਤ ਦੇ ਪਹਿਰੇਦਾਰ ਗੁਰੂ-ਘਰ ਦੇ ਅਨਿੰਨ ਸ਼ਰਧਾਲੂ-ਸੇਵਕ ਬਾਬਾ ਮੋਤੀ ਰਾਮ ਮਹਿਰਾ ਜੀ ਬਾਰੇ ਸੰਖੇਪ ਰੂਪ ਵਿਚ ਜਾਣਨ ਦਾ ਯਤਨ ਕਰ ਰਹੇ ਹਾਂ।

ਬਾਬਾ ਮੋਤੀ ਰਾਮ ਮਹਿਰਾ ਜੀ ਬਾਰੇ ਬਹੁਤ ਸਾਰੇ ਤੱਥਾਂ ਦੀ ਭਾਲ ਅਜੇ ਬਾਕੀ ਹੈ। ਜਿਤਨਾ ਕੁ ਵੱਖ-ਵੱਖ ਸ੍ਰੋਤਾਂ ਸਮੇਤ ਭਾਈ ਕਿਸ਼ਨ ਸਿੰਘ ਦੇ 'ਸ਼ਹੀਦਨਾਮਾ' ਤੋਂ ਜਾਣਕਾਰੀ ਮਿਲਦੀ ਹੈ ਉਸ ਅਨੁਸਾਰ ਭਾਈ ਮੋਤੀ ਰਾਮ ਮਹਿਰਾ ਪਿੰਡ ਸੰਗਤਪੁਰਾ ਦੇ ਵਸਨੀਕ ਸਨ ਅਤੇ ਖਾਲਸਾ ਪੰਥ ਦੀ ਸਿਰਜਨਾ ਸਮੇਂ ਦਸਮੇਸ਼ ਜੀ ਵੱਲੋਂ ਸਜਾਏ ਗਏ ਪੰਜ ਪਿਆਰਿਆਂ ਵਿੱਚੋਂ ਇਕ ਭਾਈ ਹਿੰਮਤ ਸਿੰਘ ਦੇ ਭਤੀਜੇ ਸਨ। ਭਾਈ ਕਿਸ਼ਨ ਸਿੰਘ ਜੀ ਇਉਂ ਲਿਖਦੇ ਹਨ:

*ਮੋਤੀ ਰਾਮ ਸੰਗਤਿਪੁਰਿ ਵਾਸੀ। ਰਾਮ ਨਾਮ ਜਪ ਪੁੰਨ ਕਮਾਸੀ।*
*ਹਿੰਮਤ ਸਿੰਘ ਤਿਤ ਚਾਚੂ ਜਾਨਹੁ। ਪਾਂਚ ਪਯਾਰਨ ਮਾਹਿ ਪ੍ਰਧਾਨਹੁ।*
*ਵਜੀਰੇ ਕੇ ਗ੍ਰਿਹ ਪ੍ਰਸਾਦ ਬਨਾਵੈ। ਮਾਨ ਮਹਤ ਦਰਬਾਰਹਿ ਪਾਵੈ।*
*ਹਿੰਦੂ ਕੈਦੀ ਤੈਹ ਹਜਾਰ। ਕਾਰਾਵਾਸ ਮਹਿ ਹੋਤ ਖਵਾਰ।*

*ਤਿਨ ਕੋ ਲੰਗਰ ਮੋਤੀ ਆਪ ਬਨਾਵਹਿ।*

ਦੁਖਦਾਇਕ ਗੱਲ ਇਹ ਹੈ ਕਿ ਅਸੀਂ ਅਦੁੱਤੀ ਅਤੇ ਅਜ਼ੀਮ ਸਿੱਖ ਵਿਰਸੇ ਸਮੇਤ ਭਾਈ ਮੋਤੀ ਰਾਮ ਮਹਿਰਾ ਜੀ ਦੀ ਕੁਰਬਾਨੀ, ਸਿਦਕਦਿਲੀ, ਨਿਰਵੈਰਤਾ ਅਤੇ ਨਿਰਭੈਤਾ ਦਾ ਮਹੱਤਵ ਵੀ ਅਣਗੌਲਿਆਂ ਹੀ ਰੱਖਿਆ ਪ੍ਰੰਤੂ ਇਸ ਸਭ ਕੁਝ ਦੇ ਬਾਵਜੂਦ ਬਾਬਾ ਜੀ ਦੀ ਕੁਰਬਾਨੀ ਲੋਕ ਸਿਮ੍ਰਤੀ ਵਿੱਚੋਂ ਗਾਇਬ ਨਹੀਂ ਹੋਈ ਅਤੇ ਉਹ ਅੱਜ ਵੀ ਸਿੱਖ ਮਾਨਸਿਕਤਾ ਵਿਚ ਪੂਰੀ ਤਰ੍ਹਾਂ ਵੱਸੇ ਹੋਏ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਜਬਰ, ਜ਼ੁਲਮ, ਧੱਕੇ, ਅੱਤਿਆਚਾਰ ਅਤੇ ਬੇਇਨਸਾਫੀ ਵਿਰੁੱਧ ਅਰੰਭੇ ਸ਼ਾਂਤਮਈ ਸੰਘਰਸ਼ ਨੇ ਭਾਰਤੀਆਂ ਦੀ ਮਰ ਚੁੱਕੀ ਜ਼ਮੀਰ ਨੂੰ ਹਲੂਣਾ ਦਿੱਤਾ ਅਤੇ ਉਨ੍ਹਾਂ ਅੰਦਰ ਸਾਹਸ, ਸਵੈਮਾਣ, ਸਿਦਕਦਿਲੀ ਅਤੇ ਦ੍ਰਿੜ੍ਹਤਾ ਪੈਦਾ ਕੀਤੀ। ਜਦੋਂ ਗੁਰਮਤਿ ਲਹਿਰ ਸਦਕਾ ਭਾਰਤੀਆਂ ਦੀ ਆਤਮਾ ਅੰਦਰ ਸਵੈਮਾਣ ਦਾ ਅਹਿਸਾਸ ਜਾਗਿਆ ਤਾਂ ਸਮੇਂ ਨੇ ਕਰਵਟ ਲਈ ਅਤੇ ਤਲਵਾਰ ਦਾ ਜਵਾਬ ਤਲਵਾਰ ਨਾਲ ਦੇਣ ਲਈ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨੀਆਂ ਅਤੇ ਜ਼ੁਲਮ ਤੇ ਜਬਰ ਦਾ ਮੁਕਾਬਲਾ ਕਰਨੋਂ ਅਸਮਰੱਥ ਜ਼ਾਲਮ ਅੱਗੇ ਥਰ-ਥਰ ਕੰਬ ਰਹੇ ਭਾਰਤੀਆਂ ਨੂੰ ਸ਼ਸਤਰਧਾਰੀ ਬਣਨ ਲਈ ਪ੍ਰੇਰਿਆ ਅਤੇ ਮੁਗ਼ਲਾਂ ਵਿਰੁੱਧ ਚਾਰ ਯੁੱਧ ਕੀਤੇ ਅਤੇ ਇਨ੍ਹਾਂ ਸਾਰਿਆਂ ਵਿਚ ਨੇਕੀ ਦੀਆਂ ਸ਼ਕਤੀਆਂ ਜੇਤੂ ਰਹੀਆਂ ਅਤੇ ਮੁਗ਼ਲਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਗੱਲ ਦੇ ਦ੍ਰਿੜ੍ਹ ਵਿਸ਼ਵਾਸੀ ਸਨ ਕਿ ਜਦੋਂ ਜਬਰ ਅਤੇ ਜ਼ੁਲਮ ਨੂੰ ਖ਼ਤਮ ਕਰਨ ਦੇ ਸਾਰੇ ਸ਼ਾਂਤਮਈ ਹੀਲੇ-ਵਸੀਲੇ ਖ਼ਤਮ ਹੋ ਜਾਣ ਤਾਂ ਕ੍ਰਿਪਾਨ ਦੀ ਵਰਤੋਂ ਜਾਇਜ਼ ਹੈ।

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।*

ਗੁਰੂ ਜੀ ਦੁਆਰਾ ਅਰੰਭ ਕੀਤਾ ਧਰਮ ਯੁੱਧ ਉਨ੍ਹਾਂ ਲੋਕਾਂ ਲਈ ਵੰਗਾਰ ਸੀ ਜੋ ਧਰਮ ਦਾ ਮਖੌਟਾ ਪਹਿਨ ਕੇ ਇਸ ਦੀ ਭਾਵਨਾ ਦੇ ਉਲਟ ਕਾਰਜਾਂ ਵਿਚ ਰੁੱਝੇ ਹੋਏ ਸਨ। ਉਨ੍ਹਾਂ ਨੇ ਗੁਰੂ ਜੀ ਦੁਆਰਾ ਅਰੰਭੇ ਧਰਮ-ਯੁੱਧ ਨੂੰ ਆਪਣੇ ਨਖਿਧ ਅਤੇ ਕਪਟੀ ਕਾਰਜਾਂ ਲਈ ਚੁਣੌਤੀ ਸਮਝਿਆ। ਉਨ੍ਹਾਂ ਨੇ ਗੁਰੂ ਜੀ ਖਿਲਾਫ ਜੰਗ ਕਰਨ ਦਾ ਤਹੱਈਆ ਕਰ ਲਿਆ ਤਾਂ ਜੋ ਇਸ ਧਰਮ, ਨੇਕੀ, ਹੱਕ ਅਤੇ ਸੱਚ ਦੀ ਆਵਾਜ਼ ਨੂੰ ਖਾਮੋਸ਼ ਕੀਤਾ ਜਾ ਸਕੇ। ਗੁਰੂ ਜੀ ਦੇ ਧਰਮ-ਯੁੱਧ ਨੂੰ ਚੁਣੌਤੀ ਦੇਣ ਵਾਲੀਆਂ ਫੌਜਾਂ ਵਿਚ ਪਹਾੜੀ ਰਾਜੇ ਅਤੇ ਕੇਂਦਰ ਦੀ ਮੁਗ਼ਲ ਫੌਜ ਨੇ ਸਾਂਝੇ ਤੌਰ 'ਤੇ ਭਾਗ ਲਿਆ। ਜਦੋਂ ਇਹ ਫੌਜਾਂ ਗੁਰੂ ਜੀ ਦਾ ਮੁਕਾਬਲਾ ਕਰਨ ਵਿਚ ਅਸਮਰੱਥ ਹੋ ਗਈਆਂ ਤਾਂ ਉਨ੍ਹਾਂ ਨੇ ਕਪਟ ਅਤੇ ਮਕਾਰੀ ਭਰੀਆਂ ਚਾਲਾਂ ਦਾ ਸਹਾਰਾ ਲਿਆ। ਉਨ੍ਹਾਂ ਨੇ ਗੁਰੂ ਜੀ ਨੂੰ ਅਨੰਦਪੁਰ ਸਾਹਿਬ ਤੋਂ ਬਾਹਰ ਕੱਢਣ ਲਈ ਧਰਮ-ਗ੍ਰੰਥਾਂ ਦਾ ਸਹਾਰਾ ਲਿਆ ਜਿਸ

'ਤੇ ਵਿਸ਼ਵਾਸ ਕਰ ਕੇ ਗੁਰੂ ਜੀ ਨੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰ ਦਿੱਤਾ। ਦੁਸ਼ਮਣ ਦੀਆਂ ਫੌਜਾਂ ਨੇ ਧਰਮ-ਗ੍ਰੰਥਾਂ ਦੀਆਂ ਖਾਧੀਆਂ ਸਹੁੰਆਂ ਤੋੜ ਕੇ ਗੁਰੂ ਜੀ 'ਤੇ ਹਮਲਾ ਕਰ ਦਿੱਤਾ। ਇਸ ਹਮਲੇ ਵਿਚ ਗੁਰੂ ਜੀ ਅਤੇ ਉਨ੍ਹਾਂ ਦੇ ਪਿਆਰੇ ਖਾਲਸੇ ਦਾ ਬਹੁਤ ਨੁਕਸਾਨ ਹੋਇਆ। ਈਨ ਮੰਨਣ ਦੀ ਥਾਂ ਗੁਰੂ ਜੀ ਅਤੇ ਸਿੱਖਾਂ ਨੇ ਦੁਸ਼ਮਣ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਉਨ੍ਹਾਂ ਨੂੰ ਹਰ ਮੈਦਾਨ ਪਛਾੜ ਦਿੱਤਾ। ਪ੍ਰੰਤੂ ਭਾਈ ਜੈਤਾ ਜੀ (ਭਾਈ ਜੀਵਨ ਸਿੰਘ), ਭਾਈ ਉਦੈ ਸਿੰਘ ਸਮੇਤ ਬਹੁਤ ਸਾਰੇ ਸਿੰਘ ਜੰਗ ਵਿਚ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਘੋੜਿਆਂ ਸਮੇਤ ਦਰਿਆ ਵਿਚ ਰੁੜ੍ਹ ਗਏ। ਗੁਰੂ ਪਰਵਾਰ ਵਿੱਛੜ ਕੇ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ।

ਮਾਤਾ ਗੁਜਰੀ ਜੀ ਛੋਟੇ ਸਾਹਿਬਜ਼ਾਦਿਆਂ ਨਾਲ ਵਹੀਰ ਤੋਂ ਪਾਸੇ ਮੋਰਿੰਡੇ ਵੱਲ ਨੂੰ ਨਿਕਲ ਗਏ। ਅੱਤ ਦੀ ਸਰਦੀ ਵਿਚ ਛੋਟੇ ਸਾਹਿਬਜ਼ਾਦਿਆਂ ਲਈ ਮਾਤਾ ਜੀ ਦੀ ਬੁੱਕਲ ਤੋਂ ਇਲਾਵਾ ਹੋਰ ਕੋਈ ਸਥਾਨ ਨਹੀਂ ਸੀ ਪ੍ਰੰਤੂ ਉਹ ਪ੍ਰਭੂ ਦੇ ਭਾਣੇ ਵਿਚ ਦ੍ਰਿੜਤਾ ਨਾਲ ਵਿਚਰ ਰਹੇ ਸਨ ਭਾਵੇਂ ਕਿ ਪੈਂਡਾ ਬੜਾ ਹੀ ਬਿਖਮ ਸੀ। ਸਤਿਗੁਰਾਂ ਨੇ ਵੀ ਗੁਰਬਾਣੀ ਦੁਆਰਾ ਸਮਝਾਇਆ ਹੈ ਕਿ ਭਾਣਾ ਮੰਨਣਾ ਕਹਿਣਾ ਤਾਂ ਸੌਖਾ ਹੈ ਪਰ ਹੈ ਬੜਾ ਹੀ ਕਠਿਨ। ਗੁਰਵਾਕ ਹੈ, "ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥" (ਪੰਨਾ ੫੧) ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਰਸਤੇ ਵਿਚ ੧੯ ਸਾਲ ਗੁਰੂ-ਘਰ ਦਾ ਰਸੋਈਆ ਰਿਹਾ, ਗੰਗੂ ਮਿਲਿਆ ਜੋ ਉਨ੍ਹਾਂ ਨੂੰ ਆਪਣੇ ਘਰ ਲੈ ਗਿਆ। ਧਨ ਦੇ ਲਾਲਚ ਵਿਚ ਆ ਕੇ ਉਸ ਨੇ ਮਾਤਾ ਜੀ ਦੀਆਂ ਮੋਹਰਾਂ ਚੋਰੀ ਕਰ ਲਈਆਂ ਅਤੇ ਭੇਦ ਖੁੱਲ੍ਹ ਜਾਣ ਦੇ ਡਰੋਂ ਉਸ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਮੁਗ਼ਲ ਸਿਪਾਹੀਆਂ ਦੇ ਹਵਾਲੇ ਕਰ ਦਿੱਤਾ ਅਤੇ ਉਨ੍ਹਾਂ ਤੋਂ ਵੀ ਇਨਾਮ ਪ੍ਰਾਪਤ ਕਰਨ ਵਿਚ ਸਫਲ ਹੋ ਗਿਆ। ਲਾਲਚੀ ਮਨੁੱਖ ਆਪਣੇ ਲਾਲਚ ਦੀ ਪੂਰਤੀ ਲਈ ਖੌਫ਼-ਖੁਦਾ ਨੂੰ ਵਿਸਾਰ ਦਿੰਦਾ ਹੈ ਜਿਵੇਂ ਗੁਰਬਾਣੀ ਵਿਚ ਫ਼ਰਮਾਨ ਹੈ:

- *ਚੰਗਿਆਈਂ ਆਲਕੁ ਕਰੇ ਬੁਰਿਆਈਂ ਹੋਇ ਸੇਰੁ॥*  
  *ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ॥* *(ਪੰਨਾ ੫੧੮)*
- *ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*  
  *ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥* *(ਪੰਨਾ ੫੦)*

ਉਪਰੰਤ ਮੋਰਿੰਡੇ ਦੇ ਥਾਣੇਦਾਰ ਜਾਨੀ ਖਾਨ, ਮਾਨੀ ਖਾਨ ਅਤੇ ਮੁਗ਼ਲ ਸਿਪਾਹੀ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਲੈ ਕੇ ਸਰਹਿੰਦ ਆ ਗਏ। ਸਰਹਿੰਦ ਦਾ ਨਵਾਬ ਗੁਰੂ ਜੀ ਦੇ ਸਿਰਸਾ ਦੇ ਕੰਢੇ ਉੱਤੇ ਅਤੇ ਚਮਕੌਰ ਦੀ ਗੜ੍ਹੀ ਵਿਚ ਹੋਏ ਯੁੱਧ ਵਿੱਚੋਂ ਸਹੀ ਸਲਾਮਤ ਬਚ ਨਿਕਲਣ ਤੋਂ ਬੇਹੱਦ ਸ਼ਰਮਿੰਦਾ ਸੀ ਅਤੇ ਕਿਸੇ ਤਰ੍ਹਾਂ ਲੋਕਾਂ ਅਤੇ ਕੇਂਦਰ ਦਰਬਾਰ ਸਾਹਮਣੇ ਆਪਣੀ ਇੱਜ਼ਤ ਬਚਾਉਣਾ ਚਾਹੁੰਦਾ ਸੀ। ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੀ ਗ੍ਰਿਫ਼ਤਾਰੀ ਦੀ ਖ਼ਬਰ ਨੇ ਉਸ ਦੇ ਮਨ ਵਿਚ ਖੁਸ਼ੀ ਦੀ ਲਹਿਰ

ਪੈਦਾ ਕਰ ਦਿੱਤੀ। ਉਹ ਇਨ੍ਹਾਂ ਰਾਹੀਂ ਗੁਰੂ ਜੀ ਤਕ ਪਹੁੰਚਣ ਦਾ ਜਤਨ ਕਰਨਾ ਚਾਹੁੰਦਾ ਸੀ ਪਰ ਉਸ ਦੀ ਇਹ ਯੋਜਨਾ ਵੀ ਸਿਰੇ ਨਾ ਚੜ੍ਹ ਸਕੀ। ਉਹ ਸਾਹਿਬਜ਼ਾਦਿਆਂ ਦਾ ਧਰਮ ਪਰਿਵਰਤਨ ਕਰ ਕੇ ਦਿੱਲੀ ਦਰਬਾਰ, ਮੌਲਾਣਿਆਂ ਅਤੇ ਖਾਸ ਕਰ ਕੇ ਨਕਸ਼ਬੰਦੀ ਲਹਿਰ ਦੇ ਸੰਚਾਲਕਾਂ ਨੂੰ ਖੁਸ਼ ਕਰਨਾ ਚਾਹੁੰਦਾ ਸੀ ਪਰ ਇਸ ਵਿਚ ਵੀ ਉਹ ਕਾਮਯਾਬ ਨਾ ਹੋ ਸਕਿਆ।

ਸਰਹਿੰਦ ਦੇ ਨਵਾਬ ਵਜ਼ੀਰ ਖਾਂ ਨੇ ਪੋਹ ਦੀ ਅਤਿ ਠੰਡੀ ਰੁੱਤੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਠੰਡੇ ਬੁਰਜ ਵਿਖੇ ਕੈਦ ਕਰ ਦਿੱਤਾ। ਸਰਹਿੰਦ ਵਿਖੇ ਹਿੰਦੂ ਕੈਦੀਆਂ ਨੂੰ ਰੋਟੀਆਂ ਖਵਾਉਣ ਦੀ ਜ਼ਿੰਮੇਵਾਰੀ ਉਥੋਂ ਦੇ ਭਾਈ ਮੋਤੀ ਰਾਮ ਮਹਿਰਾ ਦੀ ਸੀ। ਭਾਈ ਮੋਤੀ ਰਾਮ ਗੁਰੂ-ਘਰ ਦਾ ਸ਼ਰਧਾਲੂ ਸੀ ਅਤੇ ਕਈ ਵਾਰ ਉਥੋਂ ਲੰਘਣ ਵਾਲੇ ਸਿੱਖਾਂ ਨੂੰ ਲੰਗਰ ਵੀ ਛਕਾ ਦਿਆ ਕਰਦਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਿਲਾਫ ਇਲਾਕੇ ਵਿਚ ਹੋਈ ਭਾਰੀ ਫੌਜੀ ਹਲਚਲ ਤੋਂ ਉਹ ਅਨਜਾਣ ਨਹੀਂ ਸੀ। ਕੈਦੀਆਂ ਨੂੰ ਰੋਟੀਆਂ ਖਵਾਉਣ ਦੀ ਡਿਊਟੀ ਦਿੰਦੇ ਸਮੇਂ ਮੁਗ਼ਲ ਸਿਪਾਹੀਆਂ ਦੀ ਹੁੰਦੀ ਗੱਲਬਾਤ ਤੋਂ ਉਹ ਸਮੇਂ ਦੀ ਗੰਭੀਰਤਾ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਜਦੋਂ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਠੰਡੇ ਬੁਰਜ ਵਿਚ ਕੈਦ ਕਰ ਦਿੱਤਾ ਤਾਂ ਦਰੋਗੇ ਨੇ ਉਸ ਨੂੰ ਹੁਕਮ ਕੀਤਾ ਕਿ ਉਹ ਉਥੇ ਠੰਡੇ ਬੁਰਜ ਵਿਚ ਬੰਦ ਤਿੰਨ ਕੈਦੀਆਂ ਨੂੰ ਵੀ ਰੋਟੀ ਦੇ ਕੇ ਆਵੇ। ਕਵਿ ਸੰਤ ਰੇਣ ਪ੍ਰੇਮ ਸਿੰਘ ਨੇ ਆਪਣੀ ਰਚਨਾ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਵਿਚ ਇਉਂ ਲਿਖਿਆ ਹੈ:

*ਕੈਦੀ ਤੀਨ ਬੁਰਜ ਕੇ ਮਾਹਿੰ। ਜੁਗ ਗੁਰ ਸੁਤ ਇਕ ਮਾਤਾ ਆਹਿੰ।*
*ਤਿਨ ਕੌ ਭੀ ਜਾ ਕੈ ਪਹੁੰਚਾਯੋ। ਸੁਨ ਕੈ ਮੋਤੀ ਤਹਿੰ ਚਲ ਆਯੋ।*

ਜਦੋਂ ਭਾਈ ਮੋਤੀ ਰਾਮ ਮਹਿਰਾ ਉਨ੍ਹਾਂ ਨੂੰ ਰੋਟੀ ਖਵਾਉਣ ਗਿਆ ਤਾਂ ਅੱਗੇ ਗੁਰੂ ਜੀ ਦੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਕੈਦ ਵਿਚ ਵੇਖ ਕੇ ਬਹੁਤ ਦੁਖੀ ਹੋਇਆ। ਉਸ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਰੋਟੀ ਖਾਣ ਲਈ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਮੁਗ਼ਲ ਹਕੂਮਤ ਦੀ ਰਸੋਈ ਵਿੱਚੋਂ ਬਣ ਕੇ ਆਈ ਰੋਟੀ ਖਾਣ ਤੋਂ ਇਨਕਾਰ ਕਰ ਦਿੱਤਾ। ਭਾਈ ਮੋਤੀ ਰਾਮ ਵਾਪਸ ਚਲਾ ਗਿਆ ਅਤੇ ਆਪਣੀ ਪਤਨੀ ਨੂੰ ਸਾਰੀ ਗੱਲ ਜਾ ਦੱਸੀ। ਦੋਵੇਂ ਬਹੁਤ ਦੁਖੀ ਹੋਏ ਅਤੇ ਕਿਸੇ ਨੇ ਘਰ ਵਿਚ ਵੀ ਰੋਟੀ ਨਾ ਖਾਧੀ। ਭਾਈ ਮੋਤੀ ਰਾਮ, ਉਸ ਦੀ ਮਾਤਾ ਅਤੇ ਉਸ ਦੀ ਪਤਨੀ ਤੋਂ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੇ ਭੁੱਖੇ ਰਹਿਣ ਦਾ ਦੁੱਖ ਬਰਦਾਸ਼ਤ ਨਹੀਂ ਸੀ ਹੋ ਰਿਹਾ। ਬਾਬਾ ਮੋਤੀ ਰਾਮ ਮਹਿਰਾ ਦੀ ਧਰਮ ਪਤਨੀ ਨੇ ਆਪਣੇ ਚਾਂਦੀ ਦੇ ਗਹਿਣੇ ਉਸ ਨੂੰ ਦੇ ਦਿੱਤੇ ਤਾਂ ਜੋ ਉਹ ਗਹਿਣੇ ਰਿਸ਼ਵਤ ਦੇ ਤੌਰ ਉੱਤੇ ਮੁਗ਼ਲ ਸਿਪਾਹੀਆਂ ਨੂੰ ਦੇ ਕੇ ਠੰਡੇ ਬੁਰਜ ਵਿਚ ਜਾ ਸਕੇ ਕਿਉਂਕਿ ਬੁਰਜ ਦੁਆਲੇ ਪਹਿਰਾ ਇੰਨਾ ਸਖ਼ਤ ਸੀ ਕਿ ਉਥੇ ਬਿਨਾਂ ਆਗਿਆ ਚਿੜੀ ਵੀ ਨਹੀਂ ਸੀ ਫੜਕ ਸਕਦੀ। ਭਾਈ ਮੋਤੀ ਰਾਮ ਜੀ ਅਤੇ ਉਨ੍ਹਾਂ ਦੇ ਪਰਵਾਰ

ਨੂੰ ਮਨੁੱਖੀ ਸੁਭਾਅ ਅਤੇ ਪ੍ਰਸ਼ਾਸਨ ਵਿਚ ਫੈਲੇ ਭ੍ਰਿਸ਼ਟਾਚਾਰ ਬਾਰੇ ਪੂਰੀ ਜਾਣਕਾਰੀ ਸੀ। (ਮਗਰੋਂ ਜਾ ਕੇ ਇਸੇ ਤਰ੍ਹਾਂ ਦਾ ਨੇਕੀ ਭਰਪੂਰ ਕਿਰਦਾਰ ਅਤੇ ਵਿਹਾਰ ਦੀਵਾਨ ਟੋਡਰ ਮੱਲ ਦੀ ਘਰਵਾਲੀ ਨੇ ਵੀ ਸਾਹਿਬਜ਼ਾਦਿਆਂ ਦੇ ਸਸਕਾਰ ਲਈ ਥਾਂ ਖ਼੍ਰੀਦਣ ਲਈ ਨਿਭਾਇਆ ਸੀ ਅਤੇ ਆਪਣੇ ਸਾਰੇ ਗਹਿਣੇ ਅਤੇ ਘਰ ਪਏ ਸਾਰੇ ਪੈਸੇ ਦੀਵਾਨ ਟੋਡਰ ਮੱਲ ਨੂੰ ਦੇ ਦਿੱਤੇ ਸਨ ਜਿਨ੍ਹਾਂ ਨਾਲ ਉਸ ਨੇ ਅਸ਼ਰਫੀਆਂ ਵਿਛਾ ਕੇ ਜ਼ਮੀਨ ਖਰੀਦੀ ਸੀ ਅਤੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦਾ ਸਸਕਾਰ ਕਰ ਕੇ ਇਤਿਹਾਸ ਵਿਚ ਸਦਾ-ਸਦਾ ਲਈ ਅਮਰ ਹੋ ਗਿਆ।) ਇਕ ਸੱਚੇ ਸਿੱਖ ਵਾਂਗ ਭਾਈ ਮੋਤੀ ਰਾਮ ਜੀ ਅੰਦਰ ਸਾਰੇ ਖ਼ਤਰੇ ਮੁੱਲ ਲੈ ਕੇ ਵੀ ਗੁਰੂ ਪਰਵਾਰ ਨੂੰ ਮਿਲਣ ਅਤੇ ਸੇਵਾ ਕਰਨ ਦੀ ਤਾਂਘ ਸੀ। ਉਸ ਨੂੰ ਸਤਿਗੁਰਾਂ ਦਾ ਮਹਾਂਵਾਕ, ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥ (ਪੰਨਾ ੬੪੯) ਦ੍ਰਿੜ੍ਹ ਸੀ। ਗੁਰਬਾਣੀ ਸਿੱਖ ਨੂੰ ਆਪਣੇ ਪ੍ਰੀਤਮ ਪਿਆਰੇ ਸਤਿਗੁਰੂ ਪ੍ਰਤੀ ਆਪਣੀ ਵਫ਼ਾਦਾਰੀ, ਨੇਹੁ ਅਤੇ ਰਿਸ਼ਤਾ ਬਾਖ਼ੂਬੀ ਨਿਭਾਉਣ ਲਈ, ਹਰ ਕੁਰਬਾਨੀ ਲਈ ਪ੍ਰੇਰਤ ਕਰਦੀ ਹੈ। ਗੁਰਵਾਕ ਹੈ, ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥ ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ (ਪੰਨਾ ੮੩) ਆਪਣਾ ਫਰਜ਼ੇ-ਅੱਵਲ ਨਿਭਾਉਣ ਅਤੇ ਮਹਾਨ ਨੇਕੀ ਦੇ ਕਾਰਜ ਕਰਨ ਵਾਲੇ ਭਾਈ ਮੋਤੀ ਰਾਮ ਮਹਿਰਾ ਅੱਧੀ ਰਾਤ ਨੂੰ ਦੁੱਧ ਦਾ ਗੜਵਾ ਅਤੇ ਦੋ ਗਿਲਾਸ ਲੈ ਕੇ ਮਾਤਾ ਜੀ ਦੇ ਕੈਦ ਵਾਲੇ ਸਥਾਨ 'ਤੇ ਗਿਆ। ਕੈਦੀਆਂ ਨੂੰ ਰੋਟੀਆਂ ਖਵਾਉਣ ਦੇ ਨਿਤ ਕਰਮ ਕਰ ਕੇ ਪਹਿਰੇਦਾਰਾਂ ਤੋਂ ਭਾਵੇਂ ਉਹ ਜਾਣੂ ਸੀ ਪਰ ਇਥੇ ਉਸ ਨੂੰ ਕਿਸੇ ਨੇ ਅੰਦਰ ਜਾਣ ਨਾ ਦਿੱਤਾ ਕਿਉਂਕਿ ਉਹ ਦੂਜੀ ਵਾਰ ਮੁੜ ਆਇਆ ਸੀ। ਉਸ ਨੇ ਪਹਿਰੇਦਾਰਾਂ ਨੂੰ ਧਨ ਲਾਲਚ ਦੇ ਕੇ ਅੰਦਰ ਜਾਣ ਦੀ ਆਗਿਆ ਲੈ ਲਈ ਅਤੇ ਮਾਤਾ ਜੀ ਨੂੰ ਸ਼ਰਧਾ ਪੂਰਵਕ ਜਾ ਪ੍ਰਣਾਮ ਕੀਤਾ। ਮਾਤਾ ਜੀ ਨੂੰ ਜਦੋਂ ਇਹ ਪੂਰਨ ਤੌਰ 'ਤੇ ਵਿਸ਼ਵਾਸ ਹੋ ਗਿਆ ਕਿ ਇਹ ਗੁਰੂ-ਘਰ ਦਾ ਸ਼ਰਧਾਲੂ ਹੈ ਤਾਂ ਉਨ੍ਹਾਂ ਨੇ ਉਸ ਦੁਆਰਾ ਪ੍ਰੇਮ ਤੇ ਸ਼ਰਧਾ ਪੂਰਵਕ ਲਿਆਂਦਾ ਦੁੱਧ ਗ੍ਰਹਿਣ ਕਰ ਲਿਆ ਅਤੇ ਨਾਲ ਹੀ ਉਸ ਨੂੰ ਇਸ ਸੇਵਾ ਬਦਲੇ ਅਸ਼ੀਰਵਾਦ ਵੀ ਦਿੱਤਾ ਜਿਸ ਦਾ ਵਰਣਨ ਕਰਦੇ ਹੋਏ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਵਿਚ ਦੱਸਿਆ ਗਿਆ ਹੈ:

*ਪਹਿਰੇਦਾਰਨ ਰੋਕਯੋ ਜਬੈ। ਕਰ ਮਿੰਨਤ ਕੁਛ ਦੀਨੋ ਤਬੈ।*
*ਛੋਡ ਦੀਨ ਮਾਤਾ ਢਿਗ ਆਯੋ। ਦੁਗਧ ਘਟਾ ਪੈ ਅਗ੍ਰ ਧਰਾਯੋ।*
*ਪਿਖ ਕੈ ਪ੍ਰੇਮ ਸੁ ਮੋਤੀ ਕੇਰਾ। ਮਾਤਾ ਕਹਯੋ ਭਲਾ ਹਵੈ ਤੇਰਾ।*
*ਮਸਤਕ ਟੇਕਤ ਮੋਤੀ ਗਯੋ। ਦੁਗਧ ਮਾਤ ਸ਼ਹਿਜ਼ਾਦਨ ਦਯੋ।*

ਮਾਤਾ ਜੀ ਅਤੇ ਸਾਹਿਬਜ਼ਾਦੇ ਤਿੰਨ ਦਿਨ ਉਥੇ ਨਵਾਬ ਦੀ ਕੈਦ ਵਿਚ ਰਹੇ। ਭਾਈ ਮੋਤੀ ਰਾਮ ਰੋਜ਼ਾਨਾ ਨੇਮ ਨਾਲ ਰਾਤ ਨੂੰ ਉਨ੍ਹਾਂ ਕੋਲ ਜਾਂਦਾ ਅਤੇ ਉਥੇ ਮੌਜੂਦ ਪਹਿਰੇਦਾਰਾਂ ਨੂੰ ਰਿਸ਼ਵਤ ਦੇ ਕੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਦੁੱਧ ਪਿਲਾਉਣ

ਦੀ ਸੇਵਾ ਕਰਦਾ ਰਿਹਾ:

*ਸਗਰੇ ਦਿਵਸ ਕਛੂ ਨਹਿੰ ਖਾਯੋ। ਪਰ ਰੈਨ ਮੋਤੀ ਪੈ (ਦੂਧ) ਲਿਆਯੋ।*
*ਲੇ ਮਾਤਾ ਸਾਹਿਬਜ਼ਾਦਨ ਦੀਨ। ਸਗਰੀ ਰੈਨ ਚਿੰਤ ਚਿਤ ਪੀਨ।*

ਉਨ੍ਹਾਂ ਦਿਨਾਂ ਵਿਚ ਸਰਦੀ ਬਹੁਤ ਪੈ ਰਹੀ ਸੀ। ਸਾਹਿਬਜ਼ਾਦਿਆਂ ਅਤੇ ਮਾਤਾ ਜੀ ਕੋਲ ਸਰਦੀ ਤੋਂ ਬਚਣ ਲਈ ਕੋਈ ਪ੍ਰਬੰਧ ਨਹੀਂ ਸੀ। ਬਸ ਰਾਤ ਨੂੰ ਭਾਈ ਮੋਤੀ ਰਾਮ ਜੀ ਗਰਮ ਦੁੱਧ ਪਿਆ ਜਾਂਦੇ ਸਨ। ਅਕਾਲ ਪੁਰਖ ਦੀ ਰਜ਼ਾ ਵਿਚ ਰਹਿੰਦੇ ਹੋਏ ਇਹ ਸੋਹਲ ਕਲੀਆਂ ਵਰਗੇ ਦਸਮੇਸ਼ ਜੀ ਦੇ ਲਾਲ ਅਤੇ ਰੱਬ ਦਾ ਰੂਪ ਮਾਤਾ ਗੁਜਰੀ ਜੀ ਨਵਾਬ ਦੀ ਕਚਹਿਰੀ ਵਿਚ ਸੂਬਾ ਸਰਹਿੰਦ ਅਤੇ ਸਾਹਿਬਜ਼ਾਦਿਆਂ ਵਿਚਕਾਰ ਹੋਏ ਵਾਰਤਾਲਾਪ ਦੀ ਚਰਚਾ ਕਰਦੇ ਅਤੇ ਮਾਤਾ ਜੀ ਉਨ੍ਹਾਂ ਨੂੰ ਧਰਮ ਵਿਚ ਪੱਕੇ ਰਹਿਣ ਦੀ ਸਿੱਖਿਆ ਦਿੰਦੇ ਅਤੇ ਧਰਮ ਅਤੇ ਸਵੈਮਾਣ ਲਈ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਧਰਮ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹੀਦੀਆਂ ਦੀ ਗਾਥਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅੰਸ-ਬੰਸ ਹੋਣ ਸਬੰਧੀ ਦ੍ਰਿੜ੍ਹ ਕਰਾਉਂਦੇ। ਆਪਣੇ ਬੱਚਿਆਂ ਨੂੰ ਆਪਣੇ ਮਹਾਨ ਵਿਰਸੇ ਨਾਲ ਜੋੜਨ ਹਿਤ ਆਪਣੇ ਬੱਚਿਆਂ ਨੂੰ ਜਾਣੂ ਕਰਾਉਣ ਦੀ ਅਤਿਅੰਤ ਜ਼ਰੂਰੀ ਜ਼ਿੰਮੇਵਾਰੀ ਅਜੋਕੀਆਂ ਮਾਵਾਂ ਨੂੰ ਵਿਸਰ ਹੀ ਗਈ ਹੈ ਅਤੇ ਸਾਡੀ ਨੌਜੁਆਨ ਪੀੜ੍ਹੀ ਔਝੜੀ ਪਈ ਫਿਰ ਰਹੀ ਹੈ, ਵਿਰਸੇ ਨਾਲੋਂ ਟੁੱਟ ਚੁੱਕੀ ਹੈ। ਇਕ ਰਾਤ ਸਰਦੀ ਦੇ ਨਾਲ ਝੱਖੜ ਵੀ ਝੁੱਲਣ ਲੱਗਿਆ ਪਰ ਭਾਈ ਮੋਤੀ ਰਾਮ ਆਪਣੀ ਸੇਵਾ 'ਤੇ ਕਾਇਮ ਰਿਹਾ ਅਤੇ ਉਨ੍ਹਾਂ ਨੂੰ ਨੇਮ ਨਾਲ ਦੁੱਧ ਪਿਆਉਣ ਲਈ ਬੁਰਜ ਵਿਖੇ ਪੁੱਜਿਆ। ਸਾਰੀਆਂ ਔਕੜਾਂ, ਔਝੜਾਂ ਅਤੇ ਮੁਸ਼ਕਲਾਂ ਦੀ ਪਰਵਾਹ ਨਾ ਕਰਦਿਆਂ ਆਪਣੀ ਸੱਚੀ ਪ੍ਰੀਤ ਅਤੇ ਧਰਮ-ਕਰਮ ਨੂੰ ਨਿਭਾਉਣ ਹਿਤ ਬਾਬਾ ਫਰੀਦ ਜੀ ਇਉਂ ਸਮਝਾਉਂਦੇ ਹਨ:

*ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥੨੪॥*
*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥੨੫॥* *(ਪੰਨਾ ੧੩੭੯)*

ਤਥਾ

*ਕਹਿਤ ਸੁਨਤ ਨਿਸ ਕਾਲੀ ਆਈ।*
*ਲਿਆਯੋ ਮੋਤੀ ਦੂਧ ਛਕਾਈ।*

ਮਾਤਾ ਜੀ ਉਸ ਨੂੰ ਵੇਖ ਕੇ ਪ੍ਰਸੰਨ ਹੋਏ ਅਤੇ ਅਸ਼ੀਰਵਾਦ ਦਿੱਤਾ। ਤੀਜੇ ਦਿਨ ਨਵਾਬ ਵਜ਼ੀਰ ਖਾਂ ਅਤੇ ਸਾਹਿਬਜ਼ਾਦਿਆਂ ਵਿਚਕਾਰ ਕਾਫੀ ਸਵਾਲ-ਜਵਾਬ ਹੋਏ। ਮਲੇਰਕੋਟਲੇ ਦੇ ਨਵਾਬ ਮੁਹੰਮਦ ਸ਼ੇਰ ਖਾਂ ਨੇ ਕਹਿ ਦਿੱਤਾ ਕਿ ਇਸਲਾਮ ਦੇ ਅਸੂਲਾਂ ਅਨੁਸਾਰ ਦੁੱਧ ਪੀਂਦੇ (ਸ਼ੀਰਖੋਰ) ਬੱਚਿਆਂ ਨੂੰ ਮਾਰਨਾ ਸ਼ਰ੍ਹਾ ਦੇ ਖਿਲਾਫ ਹੈ ਪਰ ਸੁੱਚਾ

ਨੰਦ ਨੇ ਨਵਾਬ ਨੂੰ ਉਕਸਾਉਂਦੇ ਹੋਏ ਜੰਮਦੀਆਂ ਸੂਲਾਂ ਦੇ ਮੂੰਹ ਤੋੜਨ ਲਈ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦਾ ਨਵਾਬ ਤੋਂ ਹੁਕਮ ਕਰਵਾ ਦਿੱਤਾ ਅਤੇ ਉਨ੍ਹਾਂ ਨੂੰ ਜਿਊਂਦੇ ਨੀਹਾਂ ਵਿਚ ਚਿਣੇ ਜਾਣ ਦਾ ਹੁਕਮ ਦਿੱਤਾ ਗਿਆ। ਮਾਨਵਤਾ ਦੇ ਇਤਿਹਾਸ ਵਿਚ ਇਹ ਇਕ ਅਜਿਹੀ ਘਿਨਾਉਣੀ ਘਟਨਾ ਸੀ ਜਿਸ ਨੇ ਸਰਹਿੰਦ ਨੂੰ ਸਦੀਵ ਕਾਲ ਲਈ ਕਲੰਕਿਤ ਕਰ ਦਿੱਤਾ ਅਤੇ ਇਸਲਾਮ ਨੂੰ ਸੱਚੇ ਦਿਲੋਂ ਮੰਨਣ ਵਾਲਿਆਂ ਦਾ ਸਿਰ ਸ਼ਰਮ ਨਾਲ ਝੁਕਾ ਦਿੱਤਾ। ਨਵਾਬ ਦੁਆਰਾ ਦਿੱਤੇ ਗਏ ਹੁਕਮ ਅਨੁਸਾਰ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਮਿਲਣ 'ਤੇ ਮਾਤਾ ਜੀ ਵੀ ਗੁਰਪੁਰੀ ਸਿਧਾਰ ਗਏ। ਦੀਵਾਨ ਟੋਡਰ ਮੱਲ ਨੇ ਖੜ੍ਹੇ ਰੁਖ਼ ਮੋਹਰਾਂ ਵਿਛਾ ਕੇ ਜ਼ਮੀਨ ਖ੍ਰੀਦੀ ਅਤੇ ਤਿੰਨਾਂ ਮਹਾਨ ਸ਼ਖ਼ਸੀਅਤਾਂ ਦਾ ਅੰਤਿਮ ਸਸਕਾਰ ਕਰ ਦਿੱਤਾ। ਭਾਈ ਮੋਤੀ ਰਾਮ ਮਹਿਰਾ ਜੀ ਨੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੇ ਅੰਤਿਮ ਸਸਕਾਰ ਮੌਕੇ ਅੱਤਾ ਅਲੀ ਦੀ ਬੀੜ ਵਿੱਚੋਂ ਚੰਦਨ ਦੀਆਂ ਲੱਕੜਾਂ ਲਿਆ ਕੇ ਦੀਵਾਨ ਟੋਡਰ ਮੱਲ ਜੀ ਦੀ ਸਹਾਇਤਾ ਕੀਤੀ। ਇਹ ਸਥਾਨ ਹੁਣ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਤੋਂ ਥੋੜ੍ਹੀ ਦੂਰ ਅਤੇ ਅੱਜ ਵੀ ਪਿੰਡ ਅਤੇਵਾਲੀ ਵਿਖੇ ਸਥਿਤ ਹੈ।

ਸਸਕਾਰ ਤੋਂ ਕੁਝ ਸਮੇਂ ਬਾਅਦ ਨਵਾਬ ਵਜ਼ੀਰ ਖਾਂ ਨੂੰ ਗੰਗੂ ਦੇ ਨਜ਼ਦੀਕ ਸਮਝੇ ਜਾਂਦੇ ਪੰਮੇ ਪਾਸੋਂ ਇਹ ਸੂਹ ਮਿਲੀ ਕਿ ਤਿੰਨ ਰਾਤਾਂ ਮੁਗ਼ਲ ਰਾਜ ਦੀਆਂ ਰੋਟੀਆਂ ਨੂੰ ਮੂੰਹ ਨਾ ਲਾਉਣ ਵਾਲੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਨੂੰ ਭਾਈ ਮੋਤੀ ਰਾਮ ਜੀ ਨੇ ਹਕੂਮਤ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਦੁੱਧ ਪਿਲਾਇਆ ਹੈ ਤਾਂ ਉਹ ਕ੍ਰੋਧਿਤ ਹੋ ਉਠਿਆ। ਉਸ ਨੇ ਭਾਈ ਮੋਤੀ ਰਾਮ ਜੀ ਨੂੰ ਪਰਵਾਰ ਸਮੇਤ ਗ੍ਰਿਫਤਾਰ ਕਰ ਲਿਆ। ਭਾਈ ਮੋਤੀ ਰਾਮ ਜੀ ਨੇ ਗੁਨਾਹ ਛੁਪਾਉਣ ਦੀ ਬਜਾਏ ਗੁਰੂ ਦੇ ਸੱਚੇ ਸਿੱਖ ਵਾਂਗ ਸਭ ਕੁਝ ਕਬੂਲ ਕਰ ਲਿਆ। ਭਾਈ ਮੋਤੀ ਰਾਮ ਲਈ ਬਿਰਧ ਮਾਤਾ ਅਤੇ ਦੁੱਧ ਪੀਣ ਵਾਲੇ ਸਾਹਿਬਜ਼ਾਦਿਆਂ ਨੂੰ ਦੁੱਧ ਪਿਆਉਣਾ ਧਰਮ/ਪੁੰਨ ਦਾ ਕੰਮ ਸੀ ਪਰ ਸਮੇਂ ਦੀ ਹਕੂਮਤ ਦੀ ਨਿਗਾਹ ਵਿਚ ਇਸ ਤੋਂ ਵੱਡਾ ਹੋਰ ਕੋਈ ਗੁਨਾਹ ਨਹੀਂ ਸੀ। ਹਕੂਮਤ ਦੇ ਨਸ਼ੇ ਵਿਚ ਤਾਂ ਬੇਗੁਨਾਹ ਨੂੰ ਵੀ ਫਾਂਸੀ ਲਾਈ ਜਾ ਸਕਦੀ ਸੀ। ਅਜੋਕੇ ਸਮੇਂ ਵੀ ਇਹ ਵਰਤਾਰਾ ਵੇਖਣ ਨੂੰ ਆਮ ਮਿਲਦਾ ਹੈ। ਪਰ ਜੇਕਰ ਕੋਈ ਗੁਨਾਹ ਕਬੂਲ ਕਰ ਲਵੇ ਤਾਂ ਉਸ ਲਈ ਕੀ ਸਜ਼ਾ ਹੋ ਸਕਦੀ ਹੈ ਇਸ ਦਾ ਅੰਦਾਜ਼ਾ ਤਾਂ ਬੁੱਧੀਵਾਨ ਆਪ ਹੀ ਲਾ ਸਕਦੇ ਹਨ। ਭਾਈ ਮੋਤੀ ਰਾਮ ਜੀ ਨੂੰ ਭਾਵੇਂ ਸਜ਼ਾ ਦਾ ਹੱਕਦਾਰ ਮੰਨ ਲਿਆ ਗਿਆ ਸੀ ਪਰ ਬਾਬਾ ਮੋਤੀ ਰਾਮ ਮਹਿਰਾ ਨੂੰ ਮੌਤ ਦਾ ਭੈਅ ਨਹੀਂ ਸੀ। ਉਸ ਨੂੰ ਆਪਣਾ ਧਰਮ ਤੇ ਮਾਨਵੀ ਅਸੂਲ ਪਿਆਰਾ ਸੀ। ਉਹ ਗੁਰ-ਸੂਰਮਾ ਸੀ। ਅਜਿਹੇ ਸੂਰਮਿਆਂ ਦੀ ਸ਼ਹੀਦੀ ਨੂੰ ਗੁਰਬਾਣੀ ਵਿਚ ਇਉਂ ਅੰਕਿਤ ਕੀਤਾ ਗਿਆ ਹੈ,

*– ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ॥* *(ਪੰਨਾ ੫੭੯)*

*– ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥* *(ਉਹੀ)*

ਪਰਵਾਰ ਸਮੇਤ ਅਸਹਿ ਅਤੇ ਅਕਹਿ ਤਸੀਹੇ ਝੱਲਦਿਆਂ ਬਾਬਾ ਮੋਤੀ ਰਾਮ ਮਹਿਰਾ ਜੀ ਨੇ ੨੭ ਸਾਲ ਦੀ ਉਮਰ ਵਿਚ ਆਪਣੇ ਸਤਿਗੁਰਾਂ ਨਾਲ ਆਪਣਾ ਸਨੇਹ, ਪਿਆਰ ਦਾ ਰਿਸ਼ਤਾ ਨਿਰਭੈਤਾ, ਦ੍ਰਿੜ੍ਹਤਾ ਅਤੇ ਦਲੇਰੀ ਨਾਲ ਨਿਭਾਇਆ ਸੀ। ਸਤਿਗੁਰਾਂ ਦਾ ਫ਼ਰਮਾਨ ਹੈ,

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥੧॥ ਰਹਾਉ॥*
*(ਪੰਨਾ ੧੦੦੦)*

ਪਰ ਮਾਨਵਤਾ ਦੇ ਇਤਿਹਾਸ ਵਿਚ ਉਸ ਦਾ ਨਾਮ ਹਮੇਸ਼ਾਂ ਲਈ ਅਮਰ ਹੋ ਗਿਆ। ਉਸ ਨੂੰ ਬਹੁਤ ਭਾਰੀ ਸਜ਼ਾ ਦਿੱਤੀ ਗਈ। ਉਸ ਦਾ ਸਮੁੱਚਾ ਪਰਵਾਰ ਕੋਹਲੂ ਵਿਚ ਪੀੜ ਕੇ ਮਾਰ ਦਿੱਤਾ ਗਿਆ। ਭਾਈ ਮੋਤੀ ਰਾਮ ਜੀ ਦੀ ਘਾਲਣਾ ਪ੍ਰਤੀ ਸ਼ਰਧਾ ਅਤੇ ਸਤਿਕਾਰ ਇਨ੍ਹਾਂ ਲਫਜ਼ਾਂ ਨਾਲ ਪ੍ਰਗਟ ਕੀਤਾ ਜਾਂਦਾ ਹੈ:

*ਧੰਨ ਮੋਤੀ ਜਿਨ ਪੁੰਨ ਕਮਾਇਆ।*
*ਗੁਰ ਲਾਲਾਂ ਤਾਈਂ ਦੁੱਧ ਪਿਲਾਇਆ।*

ਹੱਕ ਅਤੇ ਸੱਚ ਉੱਤੇ ਨਿਧੜਕ ਅਤੇ ਸਾਬਤਕਦਮੀ ਨਾਲ ਪਹਿਰਾ ਦੇਣ ਵਾਲੇ ਨੂੰ ਗੁਰਮਤਿ ਸੀਸ ਤਲੀ ਉੱਤੇ ਧਰ ਕੇ ਆਪਣਾ ਮਹਾਨ ਬਲੀਦਾਨ ਦੇਣ ਲਈ ਇਉਂ ਪ੍ਰੇਰਿਤ ਕਰਦੀ ਹੈ:

*– ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

*– ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

*– ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥* *(ਪੰਨਾ ੧੧੦੨)*

*– ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥* *(ਪੰਨਾ ੫੫੮)*

ਇਸੇ ਮਹਾਨ ਸਿਧਾਂਤ ਉੱਤੇ ਚੱਲਦਿਆਂ ਬਾਬਾ ਮੋਤੀ ਰਾਮ ਮਹਿਰਾ ਨੇ ਸੱਚ ਦਾ ਪੱਲਾ ਨਹੀਂ ਛੱਡਿਆ, ਮਾਤਾ ਗੁਜਰੀ ਜੀ, ਬਾਬਾ ਜੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਦੀ ਕੀਤੀ ਦੁੱਧ/ਪਾਣੀ ਨਾਲ ਸੇਵਾ ਦੀ ਅਸਲੀਅਤ ਤੋਂ ਮੁੱਕਰਿਆ ਨਹੀਂ ਸਗੋਂ ਮੌਤ ਨੂੰ ਕਬੂਲ ਕਰ ਲਿਆ ਅਤੇ ਜਿਸ ਦਾ ਨਤੀਜਾ ਪਰਵਾਰ ਸਮੇਤ ਕੋਹਲੂ ਥਾਂਈ ਪੀੜਿਆ ਗਿਆ ਅਤੇ ਅਕਾਲ ਪੁਰਖ ਦੀ ਦਰਗਾਹ ਵਿਚ ਉਜਲ ਮੁੱਖ ਲੈ ਕੇ

ਆਪਣਾ ਜੀਵਨ ਸਫ਼ਲ ਕਰ ਕੇ ਸਦਾ-ਸਦਾ ਲਈ ਅਮਰ ਹੋ ਗਿਆ। ਉਨ੍ਹਾਂ ਮਹਾਨ ਅਤੇ ਲਾਮਿਸਾਲ ਸ਼ਹੀਦਾਂ ਨੂੰ ਹਰ ਰੋਜ਼ ਅਰਦਾਸ ਵਿਚ ਖਾਲਸਾ ਪੰਥ ਵੱਲੋਂ ਯਾਦ ਕੀਤਾ ਜਾਂਦਾ ਹੈ।

ਜ਼ਾਲਮ ਸੂਬਾ ਸਰਹਿੰਦ ਦੇ ਗੈਰ-ਮਨੁੱਖੀ ਹੁਕਮ ਨਾਲ ਜਿਥੇ ਭਾਈ ਮੋਤੀ ਰਾਮ ਜੀ ਨੂੰ ਸ਼ਹੀਦ ਕੀਤਾ ਗਿਆ ਉਥੇ ਉਨ੍ਹਾਂ ਦੀ ਬਿਰਧ ਮਾਤਾ ਅਤੇ ਸੱਤ ਸਾਲ ਦੇ ਛੋਟੇ ਪੁੱਤਰ ਨੂੰ ਵੀ ਕੋਹਲੂ ਥਾਈਂ ਪੀੜ ਕੇ ਸ਼ਹੀਦ ਕਰ ਦਿੱਤਾ ਗਿਆ। ਕੋਹਲੂ ਥਾਂਈਂ ਤਾਂ ਤਿਲ, ਵੜੇਵੇਂ ਅਤੇ ਸਰ੍ਹੋਂ ਵਰਗੀਆਂ ਬਹੁਤ ਹੀ ਛੋਟੇ ਅਕਾਰ ਦੀਆਂ ਜਿਨਸਾਂ ਪੀੜੀਆਂ ਜਾਂਦੀਆਂ ਹਨ ਪ੍ਰੰਤੂ ਕਿਸੇ ਜਿਉਂਦੇ ਮਨੁੱਖ ਨੂੰ ਕੋਹਲੂ ਥਾਈਂ ਪੀੜਿਆ ਜਾਣਾ ਮਨੁੱਖਤਾ ਵਿਚ ਵਰਤਦੇ ਰਹੇ ਜ਼ੁਲਮਾਂ ਦੇ ਇਤਿਹਾਸ ਵਿਚ ਅਤਿ ਘਿਨਾਉਣੀ, ਦੁਖਦਾਇਕ, ਸ਼ਰਮਨਾਕ ਘਟਨਾ ਹੈ ਜਿਸ ਬਾਰੇ ਸੁਣਦਿਆਂ ਹੀ ਜਦੋਂ ਸਾਰਾ ਨਕਸ਼ਾ ਮਨੁੱਖੀ ਮਨ ਦੀ ਸਕਰੀਨ ਉੱਤੇ ਆਉਂਦਾ ਹੈ ਤਾਂ ਰੂਹ ਕੰਬ ਉੱਠਦੀ ਹੈ, ਕੁਰਲਾ ਉੱਠਦੀ ਹੈ। ਅਜਿਹੀ ਮਨੁੱਖੀ ਦਰਿੰਦਗੀ ਸਮੁੱਚੀ ਮਾਨਵਤਾ ਨੂੰ ਸ਼ਰਮਸਾਰ ਕਰ ਦਿੰਦੀ ਹੈ। ਐਸਾ ਜ਼ੁਲਮ ਕਰਨ ਵਾਲਿਆਂ ਨੂੰ ਮਨੁੱਖ ਮੰਨਣਾ ਤਾਂ ਦੂਰ ਦੀ ਗੱਲ ਸਗੋਂ ਉਹ ਤਾਂ ਖ਼ਤਰਨਾਕ ਤੋਂ ਖ਼ਤਰਨਾਕ ਖੂੰਖਾਰ ਮਾਸਾਹਾਰੀ ਜਾਨਵਰਾਂ ਨਾਲੋਂ ਮਾੜੇ ਅਤੇ ਘਿਰਣਤ ਹਨ। ਅਜਿਹੇ ਮਨਮੁਖਾਂ/ਜ਼ਾਲਮਾਂ ਦੀ ਚਰਚਾ ਹਮੇਸ਼ਾ ਘਿਰਣਾ ਅਤੇ ਨਫ਼ਰਤ ਨਾਲ ਕੀਤੀ ਜਾਂਦੀ ਹੈ। ਸਤਿਗੁਰ ਵੀ ਅਜਿਹੇ ਮਨੁੱਖਾਂ ਬਾਰੇ ਫ਼ਰਮਾਉਂਦੇ ਹਨ:

- *ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥*

*(ਪੰਨਾ ੨੬੭)*

- *ਮਨਮੁਖਿ ਆਵੈ ਮਨਮੁਖਿ ਜਾਵੈ॥*
  *ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
  *ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥*

*(ਪੰਨਾ ੧੦੭੩)*

ਇਸ ਮਹਾਨ ਸ਼ਹੀਦੀ ਨਾਲ ਭਾਈ ਮੋਤੀ ਰਾਮ ਜੀ ਅਤੇ ਪਰਵਾਰ ਨੇ ਸ਼ਹੀਦ ਸਿੰਘਾਂ/ਸਿੰਘਣੀਆਂ/ਭੁਝੰਗੀਆਂ ਦੀਆਂ ਸ਼ਹੀਦੀਆਂ ਅਤੇ ਲਾਮਿਸਾਲ ਕੁਰਬਾਨੀਆਂ ਦੇ ਇਤਿਹਾਸ ਵਿਚ ਇਕ ਹੋਰ ਨਵਾਂ ਅਧਿਆਇ ਜੋੜ ਦਿੱਤਾ ਅਤੇ ਉਹ ਸਦੀਵ ਕਾਲ ਲਈ ਇਤਿਹਾਸ ਅਤੇ ਲੋਕ-ਸਿਮ੍ਰਤੀਆਂ ਵਿਚ ਅਮਰ ਹੋ ਗਏ। ਉਨ੍ਹਾਂ ਦੀ ਸ਼ਹੀਦੀ ਸਮੁੱਚੀ ਕੌਮ ਦਾ ਅਨਮੋਲ ਵਿਰਸਾ ਹੈ ਅਤੇ ਉਹ ਸਾਰੀ ਕੌਮ ਦੇ ਸਾਂਝੇ ਸ਼ਹੀਦ ਹਨ। ਸ਼ਹੀਦਾਂ ਦੀ ਸ਼ਹੀਦੀ ਨੂੰ ਜਾਤਾਂ/ਕਬੀਲਿਆਂ/ਪਰਵਾਰਾਂ ਨਾਲ ਬੰਨ੍ਹਣਾ ਠੀਕ ਅਤੇ ਯੋਗ ਨਹੀਂ ਹੈ। ਇਸ ਤਰ੍ਹਾਂ ਕਰਨਾ ਸ਼ਹੀਦ ਦੀ ਮਹਾਨ ਕੁਰਬਾਨੀ ਨੂੰ ਛੁਟਿਆਉਣ ਵਾਲੀ ਗੱਲ ਹੁੰਦੀ ਹੈ। ਜੇਕਰ ਕੋਈ ਵਿਤਕਰਾ ਹੁੰਦਾ ਹੈ ਤਾਂ ਉਸ ਲਈ ਵੱਖਰੀ ਅਵਾਜ਼ ਉਠਾਉਣੀ ਚਾਹੀਦੀ ਹੈ।

ਭਾਈ ਮੋਤੀ ਰਾਮ ਮਹਿਰਾ ਦੀ ਯਾਦ ਵਿਚ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਅਸਥਾਨ ਤੋਂ ਥੋੜ੍ਹੀ ਦੂਰ 'ਤੇ ਹੀ ਅਮਰ ਸ਼ਹੀਦ ਬਾਬਾ ਮੋਤੀ ਰਾਮ ਮਹਿਰਾ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਵੱਲੋਂ ਇਕ ਗੁਰਦੁਆਰਾ ਸਾਹਿਬ ਦੀ ਸਥਾਪਨਾ ਕੀਤੀ ਗਈ ਹੈ। ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਇਸੇ ਟਰੱਸਟ ਵੱਲੋਂ ਕੀਤਾ ਜਾ ਰਿਹਾ ਹੈ। ਲੇਖਕ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਆਪਣੇ ਪ੍ਰਧਾਨਗੀ ਕਾਰਜਕਾਲ ਸਮੇਂ ਮਹਾਨ ਸ਼ਹੀਦ ਅਤੇ ਗੁਰੂ-ਘਰ ਦੇ ਅਨਿੰਨ ਸ਼ਰਧਾਲੂ ਸਿੱਖ ਬਾਬਾ ਮੋਤੀ ਰਾਮ ਮਹਿਰਾ ਜੀ ਦੀ ਯਾਦ ਵਿਚ ਮਾਤਾ ਗੁਜਰੀ ਕਾਲਜ ਫਤਹਿਗੜ੍ਹ ਸਾਹਿਬ ਦੇ ਬਿਲਕੁਲ ਨਜ਼ਦੀਕ ਬਾਬਾ ਮੋਤੀ ਰਾਮ ਮਹਿਰਾ ਯਾਦਗਾਰੀ ਕੰਪਿਊਟਰ ਸਾਇੰਸ ਅਤੇ ਰੀਸਰਚ ਕਾਲਜ ਦੀ ਉਸਾਰੀ ਕਰਵਾਈ ਸੀ ਜਿਥੇ ਅੱਜਕਲ੍ਹ ਅਨੇਕਾਂ ਹੀ ਵਿਦਿਆਰਥੀ ਇਸ ਆਧੁਨਿਕ ਵਿਸ਼ੇ ਵਿਚ ਸਿੱਖਿਆ ਪ੍ਰਾਪਤ ਕਰ ਰਹੇ ਹਨ ਅਤੇ ਆਪਣੀ ਸਵੈਮਾਣ ਵਾਲੀ ਰੋਜ਼ੀ-ਰੋਟੀ ਕਮਾਉਣ ਯੋਗ ਬਣ ਰਹੇ ਹਨ।

ਸਾਕਾ ਸਰਹਿੰਦ ਨਾਲ ਸੰਬੰਧਿਤ ਸੂਬੇਦਾਰ ਵਜ਼ੀਰ ਖਾਨ ਅਤੇ ਸੁੱਚਾ ਨੰਦ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਕੀਤੇ ਜ਼ੁਲਮਾਂ ਅਤੇ ਪਾਪਾਂ ਦੀ ਸਜ਼ਾ ਦਿੰਦਿਆਂ ਸਦਾ ਦੀ ਨੀਂਦ ਸੁਲਾ ਕੇ ਦੋਜ਼ਖ ਨੂੰ ਭੇਜ ਦਿੱਤਾ। ਗੰਗੂ ਵੱਲੋਂ ਮਾਤਾ ਜੀ ਦਾ ਧਨ ਚੁਰਾਉਣ ਲਈ ਕੀਤੀ ਠੱਗੀ ਬਹੁਤਾ ਸਮਾਂ ਗੁੱਝੀ ਨਾ ਰਹੀ ਅਤੇ ਭੇਦ ਖੁੱਲ੍ਹ ਗਿਆ "ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ॥" (ਪੰਨਾ ੩੦੩) ਅਤੇ ਭੇਦ ਖੁੱਲ੍ਹਣ ਉਪਰੰਤ ਗੰਗੂ ਨੇ ਜੋ ਧਨ ਮਾਤਾ ਗੁਜਰੀ ਜੀ ਦਾ ਚੁਰਾਇਆ ਸੀ ਉਸ ਦੀ ਵਸੂਲੀ ਅਤੇ ਇਹ ਸੋਚ ਕੇ ਕਿ ਜੋ ਗੰਗੂ ੧੯ ਸਾਲ ਦਸਮੇਸ਼ ਜੀ ਦੇ ਪਾਸ ਰਹਿ ਕੇ ਧਨ ਅਤੇ ਸੂਬੇ ਸਰਕਾਰ ਪਾਸੋਂ ਇਨਾਮ ਪ੍ਰਾਪਤ ਕਰਨ ਦੇ ਲਾਲਚ ਕਾਰਨ ਵਿਸ਼ਵਾਸਘਾਤ ਕਰ ਸਕਦਾ ਹੈ ਉਹ ਮੁਗਲ ਸਰਕਾਰ ਪ੍ਰਤੀ ਵੀ ਵਫ਼ਾਦਾਰ ਨਹੀਂ ਹੋ ਸਕਦਾ, ਨੂੰ ਮੁੱਖ ਰੱਖਦਿਆਂ ਉਸ ਨੂੰ ਮੁਗ਼ਲ ਸਰਕਾਰ ਦੇ ਹੁਕਮ ਨਾਲ ਤਸੀਹੇ ਦੇ ਕੇ ਮਾਰ ਦਿੱਤਾ ਗਿਆ। ਬੇਗਮ ਜੈਨਾ ਉਰਫ ਜੈਨਬੁਨਿਸਾ ਦੇ ਸੂਬਾ ਸਰਹਿੰਦ ਨੂੰ ਮਾਸੂਮ ਜਿੰਦਾਂ ਨੂੰ ਸ਼ਹੀਦ ਕਰਨੋਂ ਵਰਜਣ ਦੇ ਬਾਵਜੂਦ ਜਦੋਂ ਸੋਹਲ ਕਲੀਆਂ ਵਰਗੇ ਨੰਨ੍ਹੇ ਬੱਚਿਆਂ ਨੂੰ ਬੇਰਹਿਮੀ ਨਾਲ ਸ਼ਹੀਦ ਕਰ ਦਿੱਤਾ ਗਿਆ ਤਾਂ ਜੈਨਬੁਨਿਸਾ ਨੇ ਸੂਬੇ ਸਾਹਮਣੇ ਬਹੁਤ ਭਾਰੀ ਵਿਰਲਾਪ ਕੀਤਾ ਅਤੇ ਅੰਤ ਨੂੰ ਆਪਣੇ ਸਰੀਰ ਵਿਚ ਖੰਜਰ ਖੋਭ ਕੇ ਉਸ ਨੇ ਆਪਣੀ ਜ਼ਿੰਦਗੀ ਦਾ ਅੰਤ ਕਰ ਲਿਆ। ਇਸ ਗੱਲ ਦਾ ਅਫ਼ਸੋਸ ਹੈ ਕਿ ਸਾਡੇ ਬੁੱਧੀਜੀਵੀਆਂ, ਪ੍ਰਚਾਰਕਾਂ, ਢਾਡੀਆਂ ਅਤੇ ਕਵੀਸ਼ਰਾਂ ਨੇ ਨਵਾਬ ਮੁਹੰਮਦ ਸ਼ੇਰ ਖਾਨ ਦੀ ਗੱਲ ਕੀਤੀ ਹੈ ਪ੍ਰੰਤੂ ਬੇਗਮ ਜੈਨਬੁਨਿਸਾ ਬਾਰੇ ਕਦੀ ਚਰਚਾ ਹੀ ਨਹੀਂ ਕੀਤੀ। ਇਹ ਉਸ ਨਾਲ ਬੇਇਨਸਾਫੀ ਹੀ ਹੈ। ਦੀਵਾਨ ਟੋਡਰ ਮੱਲ ਉੱਤੇ ਦੋਸ਼ ਲਾਇਆ ਗਿਆ ਕਿ ਜਿਹੜਾ ਅਹਿਲਕਾਰ ਮੁਗਲ ਸਰਕਾਰ ਅਧੀਨ ਹੁੰਦਾ ਹੋਇਆ ਵੀ ਆਪਣੇ ਸਤਿਗੁਰਾਂ ਨਾਲ

ਜੁੜਿਆ ਹੋਇਆ ਹੈ ਉਹ ਮੁਗ਼ਲ ਹਕੂਮਤ ਦਾ ਕਦੀ ਵੀ ਖੈਰ-ਖਾਹ/ਵਫਾਦਾਰ ਨਹੀਂ ਹੋ ਸਕਦਾ। ਉਸ ਨੂੰ ਵੀ ਸਮੇਤ ਪਰਵਾਰ ਕੋਹਲੂ ਥਾਂਈਂ ਪੀੜ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਤਰ੍ਹਾਂ ਬਦੀ ਦੀਆਂ ਸ਼ਕਤੀਆਂ ਨੂੰ ਅੱਜ ਜਦੋਂ ਵੀ ਕੋਈ ਯਾਦ ਕਰਦਾ ਹੈ ਤਾਂ ਪੂਰੀ ਘਿਰਣਾ ਅਤੇ ਨਫ਼ਰਤ ਨਾਲ ਹੀ ਕਰਦਾ ਹੈ ਜਦੋਂ ਕਿ ਨੇਕੀ ਦੀਆਂ ਸ਼ਕਤੀਆਂ ਬਾਬਾ ਮੋਤੀ ਰਾਮ ਮਹਿਰਾ ਜੀ, ਦੀਵਾਨ ਟੋਡਰ ਮੱਲ ਜੀ ਨੂੰ ਸੀਸ ਨਿਵਾ ਕੇ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ ਅਤੇ ਜੈਨਬੁਨਿਸਾ ਨੂੰ ਭਾਵੇਂ ਹਾਲਾਤਾਂ ਕਾਰਨ ਇਸਲਾਮ ਧਾਰਨ ਕਰਨਾ ਪਿਆ ਸੀ ਪ੍ਰੰਤੂ ਉਸ ਦਾ ਗੁਰੂ-ਘਰ ਨਾਲ ਬਚਪਨ ਦਾ ਕਾਇਮ ਰਿਹਾ ਰਿਸ਼ਤਾ ਅਤੇ ਉਸ ਅੰਦਰ 'ਮਾਂ' ਦੇ ਧੜਕਦੇ ਦਿਲ ਨੇ ਆਪਣੀ ਜਾਨ ਦੇ ਕੇ ਸੂਬਾ ਸਰਹਿੰਦ ਦੇ ਜ਼ੁਲਮ ਦਾ ਸਖ਼ਤ ਵਿਰੋਧ ਕੀਤਾ। ਇਨ੍ਹਾਂ ਤਿੰਨਾਂ ਦੀ ਨੇਕੀ ਅਤੇ ਕੁਰਬਾਨੀ ਹਮੇਸ਼ਾ-ਹਮੇਸ਼ਾ ਲਈ ਲੋਕ-ਸਿਮ੍ਰਤੀ ਵਿਚ ਕਾਇਮ ਹੀ ਨਹੀਂ ਰਹੇਗੀ ਸਗੋਂ ਪੀੜ੍ਹੀ-ਦਰ-ਪੀੜ੍ਹੀ ਕੌਮ ਲਈ ਰੋਸ਼ਨ ਮੀਨਾਰ ਰਹੇਗੀ। ਖਾਲਸਾ ਪੰਥ ਨੂੰ ਇਨ੍ਹਾਂ ਸ਼ਹੀਦਾਂ ਦੀ ਯਾਦ ਵੀ ਹਰ ਸਾਲ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਮਨਾਉਣੀ ਚਾਹੀਦੀ ਹੈ ਤਾਂ ਜੋ ਸਾਡੀ ਨੌਜੁਆਨ ਪੀੜ੍ਹੀ ਇਨ੍ਹਾਂ ਦੇ ਜੀਵਨ ਅਤੇ ਕੁਰਬਾਨੀ ਤੋਂ ਸੇਧ ਲੈ ਸਕੇ ਅਤੇ ਨਸ਼ੇ, ਨੰਗੇਜਵਾਦ, ਅਸ਼ਲੀਲਤਾ ਅਤੇ ਪਤਿਤਪੁਣੇ ਨੂੰ ਤਿਆਗ ਕੇ ਆਪਣੀਆਂ ਜ਼ਿੰਦਗੀਆਂ ਨੂੰ ਸਵੱਛ ਅਤੇ ਸਵੈਮਾਣ ਭਰਪੂਰ ਬਣਾਉਣ ਲਈ ਪ੍ਰੇਰਿਤ ਹੋ ਸਕੇ ਅਤੇ ਉਨ੍ਹਾਂ ਅੰਦਰ ਹੱਕ ਅਤੇ ਸੱਚ ਦਾ ਪੱਲਾ ਫੜਨ ਅਤੇ ਕੁਰਬਾਨੀ ਕਰਨ ਦੀ ਭਾਵਨਾ ਪੈਦਾ ਹੋ ਸਕੇ। ਅਮਰ ਸ਼ਹੀਦ ਅਤੇ ਇਨਸਾਨੀਅਤ ਦੇ ਅਲੰਬਰਦਾਰ/ਪਹਿਰੇਦਾਰ ਬਾਬਾ ਮੋਤੀ ਰਾਮ ਮਹਿਰਾ ਜੀ ਸੱਚਮੁਚ ਹੀ ਸੁੱਚਾ ਮੋਤੀ ਸੀ, ਅਨਮੋਲ ਹੀਰਾ ਸੀ, ਪੰਥ ਦਾ ਸੂਰਮਾ ਸਿੱਖ ਸੀ, ਦ੍ਰਿੜਤਾ ਅਤੇ ਸਿਦਕਦਿਲੀ ਦੀ ਮੂਰਤ ਸੀ ਅਤੇ ਇਨਸਾਨੀਅਤ ਦਾ ਪਹਿਰੇਦਾਰ ਸੀ। ਉਹ ਅੱਜ ਵੀ ਹਨ ਅਤੇ ਭਵਿੱਖ ਵਿਚ ਵੀ ਰਹਿਣਗੇ। ਉਨ੍ਹਾਂ ਦੀ ਕੁਰਬਾਨੀ ਹਮੇਸ਼ਾ-ਹਮੇਸ਼ਾ ਲਈ ਕੌਮ ਲਈ ਰੋਸ਼ਨ ਮੀਨਾਰ ਦਾ ਕੰਮ ਕਰਦੀ ਰਹੇਗੀ। ਉਹ ਸਮੁੱਚੀ ਕੌਮ ਦਾ ਮਹਾਨ ਅਤੇ ਲਾਮਿਸਾਲ ਵਿਰਸਾ ਹਨ। ਉਨ੍ਹਾਂ ਨੂੰ ਕਿਸੇ ਇਕ ਜਾਤੀ ਜਾਂ ਸਥਾਨ ਨਾਲ ਨਹੀਂ ਬੰਨ੍ਹਿਆ ਜਾ ਸਕਦਾ। ਸਮੁੱਚੀ ਕੌਮ ਨੂੰ ਉਨ੍ਹਾਂ ਦੀ ਕੁਰਬਾਨੀ ਅਤੇ ਸ਼ਹੀਦੀ ਉੱਤੇ ਮਾਣ ਹੈ ਅਤੇ ਰਹੇਗਾ ਵੀ। ਆਓ! ਅਸੀਂ ਸਾਰੇ ਉਨ੍ਹਾਂ ਦੀ ਮਹਾਨ ਸ਼ਹਾਦਤ ਨੂੰ ਸੀਸ ਨਿਵਾਈਏ। ਇਨ੍ਹਾਂ ਮਹਾਨ ਅਤੇ ਅਦੁੱਤੀ ਸ਼ਹੀਦਾਂ ਨੇ ਆਪਣੀਆਂ ਅਨਮੋਲ ਜਿੰਦਾਂ ਕੁਰਬਾਨ ਕਰ ਕੇ ਕੌਮ ਨੂੰ ਜ਼ਿੰਦਗੀ ਬਖਸ਼ੀ ਹੈ। ਆਪਣੇ ਮਹਾਨ ਸ਼ਹੀਦਾਂ ਨੂੰ ਵਿਸਾਰ ਦੇਣ ਵਾਲੀਆਂ ਕੌਮਾਂ ਸਦਾ ਲਈ ਸ਼ਫ਼ੇ ਹਸਤੀ ਤੋਂ ਮਿਟ ਜਾਇਆ ਕਰਦੀਆਂ ਹਨ। ਇਸ ਲਈ ਆਪਣੇ ਵਿਲੱਖਣ ਅਤੇ ਸ਼ਾਨਾਂਮੱਤੇ ਵਿਰਸੇ ਨੂੰ ਸੰਭਾਲਣ ਅਤੇ ਉਸ ਤੋਂ ਰੋਸ਼ਨੀ ਲੈ ਕੇ ਆਪਣਾ ਜੀਵਨ-ਮਾਰਗ ਤਹਿ ਕਰਨਾ ਹੀ ਸਾਡੇ ਲਈ ਸ਼ੋਭਨੀਕ ਹੈ।

■

*ਆਪ-ਬੀਤੀ*

# ੧੯੮੪ ਦੇ ਸਿੱਖ ਕਤਲੇਆਮ ਦੀ ਦਰਦ ਕਹਾਣੀ

*-ਭਾਈ ਜੱਸਾ ਸਿੰਘ ਜੌਹਰੀ**

ਦਿੱਲੀ ਦਾ ਇਤਿਹਾਸ ਪੜ੍ਹਿਆਂ ਅਤੇ ਸੁਣਿਆਂ ਪਤਾ ਲੱਗਦਾ ਹੈ ਕਿ ਦਿੱਲੀ ਵਿਚ ਅਨੇਕਾਂ ਵਾਰ ਖ਼ੂਨ-ਖਰਾਬਾ ਹੁੰਦਾ ਰਿਹਾ ਹੈ। ਜਿਵੇਂ ਕਿ ਨਾਦਰਸ਼ਾਹ ਦੁਰਾਨੀ ਨੇ ਦਿੱਲੀ ਵਿਚ ਖ਼ੂਨ ਦੀਆਂ ਨਦੀਆਂ ਵਗਾਈਆਂ। ਇਹ ਹਮਲਾਵਰ ਵਿਦੇਸ਼ਾਂ ਤੋਂ ਆਉਂਦੇ ਰਹੇ। ਪਰ ੩੧ ਅਕਤੂਬਰ ੧੯੮੪ ਵਿਚ ਦਿੱਲੀ ਦੇ ਹਮਲਾਵਰ ਦਿੱਲੀ ਦੇ ਹੀ ਲੋਕ ਬਣੇ, ਉਨ੍ਹਾਂ ਦਿੱਲੀ ਦੇ ਹੀ ਲੋਕਾਂ ਨੂੰ ਆਪਣਾ ਨਿਸ਼ਾਨਾ ਬਣਾ ਲਿਆ। ਗੱਲ ਉਸ ਵੇਲੇ ਦੀ ਹੈ ੩੧ ਅਕਤੂਬਰ ੧੯੮੪ ਦੀ ਸਵੇਰ ਨੂੰ ਜਦੋਂ ਮੈਂ ਟਰਾਂਸਪੋਰਟ ਵਿਚ ਪਹੁੰਚਾ ਤਾਂ ੯ ਕੁ ਵਜੇ ਦਾ ਟਾਈਮ ਸੀ। ਪਤਾ ਲੱਗਾ ਕਿ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਉਸ ਦੇ ਸਿੱਖ ਅੰਗ ਰਖਸ਼ਕਾਂ ਨੇ ਗੋਲੀਆਂ ਮਾਰ ਕੇ ਫੱਟੜ ਕਰ ਦਿੱਤਾ ਹੈ। ਮੈਂ ਵਾਪਸ ਸ਼ਹੀਦ ਨਗਰ ਪਹੁੰਚਾ ਤਾਂ ਇਹ ਗੱਲ ਆਪਣੇ ਘਰ ਵਾਲਿਆਂ ਨੂੰ ਦੱਸੀ ਕਿ ਇੰਦਰਾ ਗਾਂਧੀ ਨੂੰ ਉਸ ਦੇ ਬਾਡੀਗਾਰਡਾਂ ਨੇ ਫੱਟੜ ਕਰ ਦਿੱਤਾ ਹੈ। ਇਸ ਵਿਚ ਸਿੱਖ ਬਾਡੀਗਾਰਡਾਂ ਦਾ ਨਾਮ ਲਿਆ ਜਾਂਦਾ ਹੈ, ਇਸ ਲਈ ਸਿੱਖਾਂ ਉੱਤੇ ਹਮਲੇ ਹੋ ਸਕਦੇ ਹਨ। ਪਰ ਘਰ ਵਾਲੇ ਇਸ ਗੱਲ ਨੂੰ ਮੰਨਦੇ ਨਹੀਂ ਸੀ। ਥੋੜ੍ਹੀ ਦੇਰ ਬਾਅਦ ਰੇਡੀਓ, ਟੈਲੀਵੀਜ਼ਨ ਵਿਚ ਖ਼ਬਰ ਆ ਗਈ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਸਿੱਖ ਬਾਡੀਗਾਰਡਾਂ ਨੇ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ ਹੈ। ਉਸ ਤੋਂ ਬਾਅਦ ਦਿੱਲੀ ਵਿਚ ਭਿਅੰਕਰ ਵਾਤਾਵਰਨ ਦਿਖਾਈ ਦੇਣ ਲੱਗਾ। ਬਹੁਤ ਸਾਰੇ ਲੋਕ ਹੈਰਾਨੀ ਵਿਚ ਡੁੱਬੇ ਵੇਖੇ, ਪਰ ਕੁਝ ਲੋਕ ਸ਼ਰਾਬਾਂ ਪੀ ਕੇ ਟਹਿਲਦੇ ਵੀ ਵੇਖੇ। ਰਾਜੀਵ ਗਾਂਧੀ ਉਸ ਵੇਲੇ ਕਲਕੱਤੇ ਪ੍ਰਚਾਰ ਦੌਰੇ 'ਤੇ ਪਹੁੰਚਿਆ ਹੋਇਆ ਸੀ। ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵਿਦੇਸ਼ ਦੌਰੇ 'ਤੇ ਸਪੇਨ ਪਹੁੰਚੇ ਹੋਏ ਸੀ। ਇਧਰ ਹਿੰਦੁਸਤਾਨ ਵਿਚ ਹਾਲਾਤ ਬਹੁਤ ਖਰਾਬ ਸਨ। ਦਿੱਲੀ ਵਿਚ ਸ਼ਰਾਬ ਪੀਣ ਵਾਲੇ ਲੋਕ ਆਉਂਦੇ-ਜਾਂਦੇ ਸਿੱਖਾਂ ਵੱਲ ਲਾਲ ਅੱਖਾਂ ਕੱਢ ਕੇ ਵੇਖਦੇ ਸੀ।

ਸ਼ਾਮ ਦੇ ੫ ਕੁ ਵਜੇ ਖ਼ਬਰ ਆਈ ਕਿ ਰਾਸ਼ਟਰਪਤੀ ਗਿ. ਜ਼ੈਲ ਸਿੰਘ ਵਾਪਸ ਦਿੱਲੀ ਪਰਤ ਆਏ ਹਨ। ਸਿੱਖਾਂ ਨੇ ਕੁਝ ਸੁਖ ਦਾ ਸਾਹ ਲਿਆ। ਪਰ ਨਾਲ ਹੀ ਥੋੜ੍ਹੀ ਦੇਰ ਬਾਅਦ ਇੰਦਰਾ ਗਾਂਧੀ ਦੇ ਦਮ ਤੋੜ ਜਾਣ ਦੀ ਖ਼ਬਰ ਆਈ। ਲੋਕ ਹੈਰਾਨੀ ਵਿਚ ਡੁੱਬ ਗਏ ਅਤੇ ਸਿੱਖਾਂ ਦੇ ਘਰਾਂ ਵਿਚ ਚਰਚਾ ਚੱਲ ਰਹੀ ਸੀ ਕਿ ਸ਼ਰਾਬ ਪੀਣ ਵਾਲੇ ਲੋਕ ਸਿੱਖਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਕਰਨਗੇ। ਦੂਸਰੇ ਪੱਖ ਵਿਚ ਕੁਝ ਲੋਕ ਕਹਿੰਦੇ

---

*# ਕਵੀਸ਼ਰ, ਧਰਮ ਪ੍ਰਚਾਰ ਕਮੇਟੀ, ਗੁ. ਸਿੰਘ ਸਭਾ, ਦੋਰਾਹਾ ਮੰਡੀ, ਤਹਿ: ਪਾਇਲ, ਜ਼ਿਲ੍ਹਾ: ਲੁਧਿਆਣਾ।*

ਸੀ ਕਿ, 'ਰਾਸ਼ਟਰਪਤੀ ਸਿੱਖਾਂ ਦਾ ਹੈ, ਸਿੱਖਾਂ ਨਾਲ ਇਸ ਤਰ੍ਹਾਂ ਨਹੀਂ ਹੋਣ ਦੇਵੇਗਾ। ਜੇ ਇੰਦਰਾ ਗਾਂਧੀ ਪ੍ਰਲੋਕ ਸੁਧਾਰ ਗਈ ਹੈ ਤੇ ਪੁਲੀਸ ਤਾਂ ਨਹੀਂ ਪ੍ਰਲੋਕ ਸੁਧਾਰ ਗਈ! ਫੌਜ ਤਾਂ ਨਹੀਂ ਪ੍ਰਲੋਕ ਸੁਧਾਰ ਗਈ! ਇਹ ਸਭ ਕੁਝ ਰਾਸ਼ਟਰਪਤੀ ਦੇ ਹੱਥ ਵਿਚ ਹੈ। ਫਿਰ ਸਿੱਖਾਂ ਨਾਲ ਬੇਇਨਸਾਫੀ ਕਿਵੇਂ ਹੋ ਸਕਦੀ ਹੈ? ਇਹ ਚਰਚਾ ਮੇਰੇ ਆਪਣੇ ਘਰ ਵਿਚ ਵੀ ਚਲਦੀ ਰਹੀ। ਇਸ ਤਰ੍ਹਾਂ ਕਰਦਿਆਂ ਜਦੋਂ ਰਾਤ ਦੇ ਦਸ ਕੁ ਵੱਜੇ ਤਾਂ ਸਾਡੇ ਨਾਲ ਦੀ ਕਾਲੋਨੀ ਸੀਮਾਪੁਰੀ ਵਿੱਚੋਂ ਰੌਲੇ ਅਤੇ ਚੀਕਾਂ ਦੀ ਆਵਾਜ਼ ਸੁਣਾਈ ਦੇਣ ਲੱਗੀ। ਇਸ ਲਈ ਸਿੱਖਾਂ ਨੂੰ ਪਹਿਲਾਂ ਹੀ ਸ਼ੰਕਾ ਸੀ ਕਿ ਸ਼ਰਾਬੀ ਦਰਿੰਦੇ ਲੋਕ ਸਾਡਾ ਨੁਕਸਾਨ ਕਰਨਗੇ। ਗੱਲ ਇਸ ਤਰ੍ਹਾਂ ਵਾਪਰੀ। ਲੁਟੇਰਿਆਂ ਨੇ ਸਾਰੀ ਰਾਤ ਸੀਮਾਪੁਰੀ ਵਿਚ ਸਿੱਖਾਂ ਦੇ ਘਰਾਂ ਨੂੰ ਲੁੱਟਿਆ, ਉਜਾੜਿਆ ਤੇ ਸਾੜਿਆ। ਦਿੱਲੀ ਵਿਚ ਸਿੱਖਾਂ ਦੀ ਨੀਂਦ ਹਰਾਮ ਹੋ ਗਈ। ਇਸ ਤਰ੍ਹਾਂ ਪਹਿਰ ਦੀ ਰਾਤ ਬੀਤੀ ਤੇ ਦਿਨ ਚੜ੍ਹਿਆ। ਸਵੇਰ ਹੁੰਦਿਆਂ ਪੰਜਾਬੀ ਹਿੰਦੂ ਲੋਕ, ਜਿਹੜੇ ਸਿੱਖਾਂ ਨੂੰ ਆਪਣਾ ਭਾਈਚਾਰਾ ਸਮਝਦੇ ਸਨ ਨੇ ਸਿੱਖਾਂ ਦੀ ਰਾਜ਼ੀ-ਖੁਸ਼ੀ ਦਾ ਪਤਾ ਦਿੱਤਾ ਤਾਂ ਪਤਾ ਲੱਗਾ ਕਿ ਸੀਮਾਪੁਰੀ ਵਿਚ ਸਿੱਖਾਂ ਦੇ ਘਰ ਬੁਰੀ ਤਰ੍ਹਾਂ ਸਾੜ ਦਿੱਤੇ ਹਨ।

ਸੀਮਾਪੁਰੀ ਵਿਚ ਇਕ ਕਾਂਗਰਸੀ ਲੀਡਰ ਜਗਜੀਤ ਸਿੰਘ ਅਤੇ ਅਮਰਜੀਤ ਸਿੰਘ ਦੋਵੇਂ ਸਕੇ ਭਰਾ ਸਨ। ਇਨ੍ਹਾਂ ਉੱਤੇ ਰਾਤ ਨੂੰ ਹਮਲੇ ਹੋਏ। ਪਰ ਇਹ ਮੁਕਾਬਲਾ ਕਰ ਕੇ ਬਚੇ ਰਹੇ। ਪਹਿਲੀ ਨਵੰਬਰ ਨੂੰ ਦਿਨੇ ੧੧ ਵਜੇ ਦੰਗੜਾਂ, ਲੁਟੇਰਿਆਂ ਦੇ ਹਜੂਮ ਨੇ ਭਾਰੀ ਗਿਣਤੀ ਵਿਚ ਕਾਂਗਰਸੀ ਜਗਜੀਤ ਸਿੰਘ ਦੀ ਕੋਠੀ 'ਤੇ ਹਮਲਾ ਕੀਤਾ। ਪਰ ਜਗਜੀਤ ਸਿੰਘ ਨੇ ਰਾਤ ਦੇ ਹਮਲੇ ਨੂੰ ਖਿਆਲ ਵਿਚ ਰੱਖਦਿਆਂ ਕੋਠੀ ਉੱਤੇ ਪੱਕੇ ਰੋੜਿਆਂ ਦਾ ਮਲਬਾ ਰੱਖਿਆ ਹੋਇਆ ਸੀ। ਜਦੋਂ ਦਿਨ ਦੇ ੧੧ ਵਜੇ ਹਮਲਾ ਹੋਇਆ ਤਾਂ ਜਗਜੀਤ ਸਿੰਘ ਨੇ ਕੋਠੀ ਦੀ ਛੱਤ ਤੋਂ ਰੋੜੇ, ਪੱਥਰ ਵਰਸਾਉਣੇ ਸ਼ੁਰੂ ਕਰ ਦਿੱਤੇ। ਲੁਟੇਰਿਆਂ ਦੀ ਕੋਈ ਪੇਸ਼ ਨਾ ਜਾਣ ਦਿੱਤੀ। ਆਖਰ ਆਹਿਸਤਾ-ਆਹਿਸਤਾ ਦੰਗੜਾਂ ਦੀ ਗਿਣਤੀ ਵਧਦੀ ਗਈ। ਉਨ੍ਹਾਂ ਕੋਠੀ ਦੀ ਥੱਲੇ ਵਾਲੀ ਮੰਜ਼ਲ ਦੇ ਦਰਵਾਜ਼ੇ ਤੋੜ ਕੇ ਸਾਮਾਨ ਲੁੱਟ ਲਿਆ ਅਤੇ ਕੋਠੀ ਨੂੰ ਅੱਗ ਲਗਾ ਦਿੱਤੀ। ਜਗਜੀਤ ਸਿੰਘ ਨੇ ਕੋਠੇ ਤੋਂ ਪੱਥਰਾਂ ਦੀ ਵਾਛੜ ਸ਼ੁਰੂ ਕਰ ਦਿੱਤੀ। ਇਧਰ ਸੀਮਾਪੁਰੀ ਦੇ ਕਾਂਗਰਸੀਆਂ ਨੂੰ ਪਤਾ ਲੱਗਾ ਤਾਂ ਇਕ ਕਾਂਗਰਸੀਆਂ ਦਾ ਕਾਫਲਾ ਜਗਜੀਤ ਸਿੰਘ ਨੂੰ ਬਚਾਉਣ ਵਾਸਤੇ ਦੰਗੜਾਂ ਨਾਲ ਮੁਕਾਬਲੇ 'ਤੇ ਉਤਰ ਆਇਆ। ਪਰ ਬਚ-ਬਚਾਅ ਹੋ ਗਿਆ। ਥੋੜ੍ਹੀ 'ਤੂੰ-ਤੂੰ, ਮੈਂ-ਮੈਂ' ਤੋਂ ਬਾਅਦ ਕਾਂਗਰਸੀਆਂ ਨੇ ਜਗਜੀਤ ਸਿੰਘ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਸਵਾਲ ਪਾਰਟੀ ਦਾ ਨਹੀਂ ਸੀ, ਸਵਾਲ ਕੇਵਲ ਸਿੱਖਾਂ ਨੂੰ ਮਾਰਨ ਦਾ ਹੀ ਸੀ। ਇਸ ਲਈ ਜਗਜੀਤ ਸਿੰਘ ਨੂੰ ਕਾਂਗਰਸੀ ਹੋਣ ਕਰ ਕੇ ਕਾਂਗਰਸੀਆਂ ਨੇ ਬਚਾ ਲਿਆ ਅਤੇ ਉਸ ਦਾ ਲੁੱਟਿਆ ਹੋਇਆ ੯੫ ਹਜ਼ਾਰ ਰੁਪਿਆ ਵੀ ਮਿਲ ਗਿਆ। ਪਰ ਉਨ੍ਹਾਂ ਨੇ ਕਿਸੇ ਹੋਰ ਸਿੱਖ ਦੀ ਮਦਦ ਨਹੀਂ ਕੀਤੀ। ਜਿਵੇਂ-ਜਿਵੇਂ ਦਿਨ ਗੁਜ਼ਰਦਾ ਜਾ ਰਿਹਾ ਸੀ, ਤਿਵੇਂ-ਤਿਵੇਂ ਸਿੱਖਾਂ ਨੂੰ ਮਾਰਨ ਦੀਆਂ ਖ਼ਬਰਾਂ ਸੁਣਨ ਵਿਚ ਆ ਰਹੀਆਂ ਸਨ।

ਸੀਮਾਪੁਰੀ ਤੋਂ ਪਹਾੜ ਵਾਲੇ ਪਾਸੇ ਇਕ ਸੁੰਦਰ ਨਗਰ ਕਾਲੋਨੀ ਸੀ ਜਿਥੇ ਕੋਈ ੩੫-੪੦ ਘਰ ਸਿੱਖਾਂ ਦੇ ਸਨ। ਇਥੇ ਵੀ ਪਹਿਲੀ ਤਾਰੀਕ ਨੂੰ ਕੋਈ ਡੇਢ-ਦੋ ਸੌ ਬੰਦੇ ਦੰਗੜਾਂ ਦਾ ਕਾਫਲਾ ਆਇਆ, ਜੋ ਕਿ ਗੁਰਦੁਆਰੇ ਨੂੰ ਅੱਗ ਲਾਉਣ ਆਏ ਸੀ। ਇਥੇ ਸ. ਦਿਲਬਾਗ ਸਿੰਘ ਪ੍ਰਧਾਨ ਸੀ। ਇਹ ਜ਼ਿਲ੍ਹਾ ਕੁਰੂਕਸ਼ੇਤਰ ਦਾ ਰਹਿਣ ਵਾਲਾ ਸੀ। ਉਸ ਦੇ ਨਾਲ ਸਾਰੇ ਸਿੱਖ ਇਕੱਠੇ ਹੋ ਕੇ ਗੁਰਦੁਆਰਾ ਸਾਹਿਬ ਬਚਾਉਣ ਵਾਸਤੇ ਆਏ। ਥੋੜ੍ਹਾ ਮੁਕਾਬਲਾ ਹੋਇਆ, ਸਿੱਖਾਂ ਨੇ ਦੰਗੜ ਕੁੱਟ-ਕੁੱਟ ਭਜਾ ਦਿੱਤੇ। ਉਧਰੋ-ਉਧਰੀ ਸੱਟਾਂ ਵੀ ਲੱਗੀਆਂ। ਸਮਾਂ ਪਾ ਕੇ ਲੁਟੇਰੇ ਦੁਬਾਰਾ ਵਧੇਰੇ ਗਿਣਤੀ ਵਿਚ ਆਏ। ਮੁਕਾਬਲਾ ਹੋਇਆ, ਸਿੱਖਾਂ ਨੇ ਇਸ ਵਾਰ ਦੰਗੜਾਂ ਨੂੰ ਤੇਗਾਂ ਨਾਲ ਭਜਾਇਆ। ਸ. ਦਿਲਬਾਗ ਸਿੰਘ ਦੇ ਸਾਥੀਆਂ ਨੇ ਗੁ: ਸਾਹਿਬ ਦੀ ਸ਼ਾਨ ਬਹਾਲ ਰੱਖੀ। ਪਰ ਸ. ਦਿਲਬਾਗ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਕਾਫੀ ਸੱਟਾਂ ਲੱਗ ਗਈਆਂ। ਪਰ ਜਦੋਂ ਤੀਸਰੀ ਵਾਰ ਦੰਗੜਾਂ ਦਾ ਬਹੁਤ ਭਾਰਾ ਕਾਫਲਾ ਮੁਕਾਬਲੇ ਦਾ ਪਲਾਨ ਬਣਾ ਕੇ ਗੁ: ਸੁੰਦਰ ਨਗਰ ਦੇ ਨਿਸ਼ਾਨ ਸਾਹਿਬ ਦਾ ਚੋਲਾ ਪਾੜਨ ਲੱਗਾ ਤਾਂ ਸ. ਦਿਲਬਾਗ ਸਿੰਘ ਨੇ ਲਲਕਾਰ ਕੇ ਆਖਿਆ, "ਜਿਸ ਨੇ ਨਿਸ਼ਾਨ ਸਾਹਿਬ ਨੂੰ ਹੱਥ ਲਾਇਆ ਉਸ ਦੇ ਹੱਥ ਵੱਢ ਦਿਆਂਗੇ।" ਇਕ ਦੰਗੜ ਨੇ ਨਿਸ਼ਾਨ ਸਾਹਿਬ ਦੇ ਚੋਲੇ ਨੂੰ ਅੱਗ ਲਾ ਦਿੱਤੀ। ਸ. ਦਿਲਬਾਗ ਸਿੰਘ ਨੇ ਉਸ ਉਤੇ ਤੇਗ ਦਾ ਵਾਰ ਕੀਤਾ। ਬਸ ਫਿਰ ਖੂੰਖਾਰ ਮੁਕਾਬਲਾ ਸ਼ੁਰੂ ਹੋਇਆ। ਦੰਗਲ ਹੜ੍ਹ ਵਾਂਗ ਵਧਦੇ ਜਾ ਰਹੇ ਸੀ। ਦੋ-ਢਾਈ ਘੰਟੇ ਦੇ ਮੁਕਾਬਲੇ ਪਿੱਛੋਂ ਬਹੁਤ ਸਾਰੇ ਸਿੱਖ ਮਾਰੇ ਜਾ ਚੁੱਕੇ ਸਨ। ਸ. ਦਿਲਬਾਗ ਸਿੰਘ ਦੰਗੜਾਂ ਦੇ ਇਕ ਘੇਰੇ ਵਿਚ ਤੇਗ ਚਲਾਉਂਦਾ ਸੀ। ਪਰ ਉਸ ਕੋਲੋਂ ਘੇਰਾ ਨਹੀਂ ਟੁੱਟ ਸਕਿਆ। ਫੱਟੜ ਹੋਇਆ ਸ. ਦਿਲਬਾਗ ਸਿੰਘ ਜਿਊਂਦਾ ਦੰਗੜਾਂ ਦੇ ਕਾਬੂ ਆ ਗਿਆ। ਸਾਥੀ ਬਹੁਤ ਮਰ ਚੁੱਕੇ ਸੀ। ਜੋ ਬਚੇ ਉਹ ਪੰਜਾਬੀ ਹਿੰਦੂਆਂ ਨੇ ਆਪਣੇ ਘਰੀਂ ਵਾੜ ਕੇ ਉਨ੍ਹਾਂ ਦੇ ਸਿਰ-ਮੂੰਹ ਮੁੰਨ ਕੇ ਕਿਸੇ ਨੂੰ ਪਾਣੀ ਦੀ ਬੋਤਲ ਦਿੱਤੀ, ਕਿਸੇ ਨੂੰ ਪਾਣੀ ਦਾ ਡੱਬਾ ਦਿੱਤਾ। ਇਸ ਤਰ੍ਹਾਂ ਟੱਟੀ ਬੈਠਣ ਦੇ ਬਹਾਨੇ ਬੰਦੇ ਜਿਊਂਦੇ ਬਚ ਕੇ ਨਿਕਲ ਗਏ। (ਇਹ ੩੫-੪੦ ਘਰਾਂ ਵਿੱਚੋਂ ਚੰਦ ਬੰਦੇ ਸਨ) ਸ. ਦਿਲਬਾਗ ਸਿੰਘ ਨੂੰ ਦੰਗੜਾਂ ਨੇ ਜਿਊਂਦੇ ਨੂੰ ਪਕੜ ਕੇ ਮੁਸ਼ਕਾਂ ਤਾੜ ਕੇ ਧਰਤੀ 'ਤੇ ਸੁੱਟ ਕੇ ਜੀਂਦੇ ਨੂੰ ਥੋੜ੍ਹੀ-ਥੋੜ੍ਹੀ ਅੱਗ ਬਾਲ ਕੇ ਤਪਾ-ਤਪਾ ਕੇ, ਸਾੜ-ਸਾੜ ਕੇ ਤਸੀਹੇ ਦਿੱਤੇ। ਸ਼ਾਮ ਤਕ ਸ. ਦਿਲਬਾਗ ਸਿੰਘ ਥੋੜ੍ਹੀ-ਥੋੜ੍ਹੀ ਅੱਗ ਵਿਚ ਸੜਦਾ ਤੇ ਭੁੱਜਦਾ ਰਿਹਾ। ਕਦੇ-ਕਦੇ ਬੜਾ ਲੰਮਾ ਸਾਹ ਲੈਂਦਾ ਸੀ। ਅਖੀਰ ਸਰੀਰ ਫੁੱਲ ਗਿਆ ਅਤੇ ਪਟਾਕਾ ਪੈ ਗਿਆ। ਜਦੋਂ ਸ. ਦਿਲਬਾਗ ਸਿੰਘ ਸਹਿਕਦਾ ਸੀ ਤਾਂ ਉਸ ਦੀ ਪਤਨੀ ਇਸ ਦੇ ਆਸੇ-ਪਾਸੇ ਤੋਂ ਭੱਜ ਕੇ ਉਤੇ ਡਿੱਗਣ ਨੂੰ ਪੈਂਦੀ ਸੀ। ਇਸ ਨੂੰ ਦੰਗੜ ਫੜ ਲੈਂਦੇ ਸੀ। ਜਿਹੜਾ ਫੜਦਾ ਸੀ, ਉਹ ਹੀ ਇਸ ਨਾਲ ਹੈਵਾਨਾਂ ਵਾਲੀਆਂ ਹਰਕਤਾਂ ਕਰਦਾ ਸੀ। ਇਸ ਦੀ ਵਿਧਵਾ ਪਤਨੀ ਦੀ ਸਰਕਾਰ ਨੇ ਕੀ ਮਦਦ ਕੀਤੀ ਹੈ, ਕੋਈ ਪਤਾ ਨਹੀਂ। ਸ. ਬਲਦੇਵ ਸਿੰਘ ਮੰਗੋਲਪੁਰੀ ਦੇ ਛੋਟੇ ਭਰਾ ਨੂੰ ਗਲ ਵਿਚ ਟਾਇਰ ਪਾ ਕੇ ਅੱਗ ਲਾ ਕੇ ਸਾੜਿਆ ਉਸ ਨੂੰ ਵੇਖ ਕੇ ਪਿਤਾ ਬਾਹਰ ਆਇਆ ਤਾਂ ਉਸ ਨੂੰ ਵੀ ਇਸੇ

ਤਰ੍ਹਾਂ ਸਾੜਿਆ। ਫਿਰ ਸ. ਬਲਦੇਵ ਸਿੰਘ ਨੂੰ ਵੀ ਇਸੇ ਤਰ੍ਹਾਂ ਸਾੜਿਆ।

ਇਧਰ ਸੀਮਾਪੁਰੀ ਵਿਚ ਫੜੋ-ਮਾਰੋ ਦਾ ਬੜਾ ਜ਼ੋਰ ਸੀ। ਇਕ ਟਰਾਂਸਪੋਟਰ ਜਿਸ ਦੇ ਦੋ ਟਰੱਕ ਸਨ, ਇਹ ਰਿਟਾਇਰ ਫੌਜੀ ਜ਼ਿਲ੍ਹਾ ਲੁਧਿਆਣਾ ਪਿੰਡ ਰਕਬੇ ਦਾ ਰਹਿਣ ਵਾਲਾ ਸੀ। ਇਸ ਦੇ ਨਾਂ ਨੂੰ ਬਹੁਤ ਘੱਟ ਲੋਕ ਜਾਣਦੇ ਸੀ। ਇਸ ਬਜ਼ੁਰਗ ਨੂੰ ਇਹ ਲੋਕ 'ਚਾਚਾ' ਕਹਿ ਕੇ ਬੁਲਾਉਂਦੇ ਸੀ। ਸ਼ਾਮ ਦੇ ਟਾਇਮ ਦੰਗੜਾਂ ਨੇ ਚਾਚੇ ਦੇ ਮਕਾਨ 'ਤੇ ਹਮਲਾ ਕਰ ਦਿੱਤਾ। ਚਾਚਾ ਦੋ ਤਲਵਾਰਾਂ ਲੈ ਕੇ ਆਪਣੇ ਮਕਾਨ ਦੀ ਛੱਤ 'ਤੇ ਚੜ੍ਹ ਗਿਆ। ਦੰਗੜਾਂ ਦੀ ਭੀੜ ਵੀ ਮਗਰ ਚੜ੍ਹ ਗਈ ਤੇ ਚਾਚਾ ਕੋਠੇ ਦੀਆਂ ਛੱਤਾਂ ਤੋਂ ਹੁੰਦਾ ਹੋਇਆ ਦੂਰ ਜਾ ਕੇ ਥੱਲੇ ਉਤਰਿਆ। ਉਥੇ ਹੀ ਦੰਗੜਾਂ ਨੇ ਘੇਰਾ ਪਾ ਲਿਆ। ਪਰ ਚਾਚਾ ਤੇਗ ਦਾ ਖਿਡਾਰੀ ਸੀ। ਦੋ ਤਲਵਾਰਾਂ ਚਲਾ ਕੇ ਚਾਚੇ ਨੇ ਆਪਣੇ ਆਸ-ਪਾਸ ਦੇ ਘੇਰੇ ਨੂੰ ਤੋੜਿਆ। (ਸੀਮਾਪੁਰੀ ਵਿਚ ਪੁਲਿਸ ਥਾਣਾ ਸੀ) ਪੁਲਸ ਮੁਲਾਜ਼ਮ ਚਾਚੇ ਨੂੰ ਜਾਣਦੇ ਸੀ, ਕਿਉਂਕਿ ਚਾਚਾ ਬੜਾ ਮਿਲਾਪੜਾ ਬੰਦਾ ਸੀ। ਚਾਚੇ ਨੇ ਵੇਖਿਆ ਕਿ ਆਸੇ-ਪਾਸੇ ਕਾਫੀ ਦੁਨੀਆਂ ਸੀ। ਚਾਚੇ ਨੇ ਥਾਣੇ ਵੱਲ ਨੂੰ ਮੂੰਹ ਕਰ ਕੇ ਦੋ ਤਲਵਾਰਾਂ ਬੜੀ ਤੇਜ਼ੀ ਨਾਲ ਚਲਾਉਣੀਆਂ ਸ਼ੁਰੂ ਕਰ ਕੀਤੀਆਂ। ਚਾਰ ਪੈਰ ਦਾ ਪੈਂਤੜਾ ਖੇਡਦਾ ਹੋਇਆ, ਬੜੀ ਤੇਜ਼ੀ ਨਾਲ ਥਾਣੇ ਵਿਚ ਦਾਖਲ ਹੋਇਆ। ਅੱਗੋਂ ਪੁਲਸ ਨੇ ਦੰਗੜਾਂ ਨੂੰ ਝੂਠਾ ਜਿਹਾ ਦਾਬਾ ਮਾਰ ਕੇ ਪਿਛਾਂਹ ਹਟਾ ਦਿੱਤਾ। (ਇਥੋਂ ਪਤਾ ਲੱਗਦਾ ਹੈ ਕਿ ਸਿੱਖਾਂ ਨਾਲ ਜੋ ਕੁਝ ਕੀਤਾ ਗਿਆ, ਸਰਕਾਰ ਦੀ ਮਿਲੀਭੁਗਤ ਨਾਲ ਕੀਤਾ ਗਿਆ) ਜਿਹੜੀ ਪੁਲਸ ਬਾਹਰ ਸੜਕਾਂ 'ਤੇ ਸੀ। ਉਹ ਸਭ ਕੁਝ ਵੇਖ ਰਹੀ ਸੀ। ਇਨ੍ਹਾਂ ਕੋਲ ਬੰਦੂਕਾਂ ਤਾਂ ਨਹੀਂ ਸਨ, ਡਾਂਗਾਂ-ਸੋਟੇ ਤਾਂ ਸਨ। ਇਨ੍ਹਾਂ ਨੇ ਕੋਈ ਲਾਠੀਚਾਰਜ ਵੀ ਨਹੀਂ ਕੀਤਾ। ਜਿਹੜੇ ਸਿੱਖ ਜਾਨਾਂ ਬਚਾਉਣ ਲਈ ਭੱਜ-ਦੌੜ ਕਰਦੇ ਸੀ, ਪੁਲਸ ਉਨ੍ਹਾਂ ਨੂੰ ਡੰਡੇ ਮਾਰ ਕੇ ਕਹਿੰਦੀ ਸੀ, 'ਤੁਸੀਂ ਘਰ ਨਹੀਂ ਬੈਠਦੇ? ਮਰਨਾ ਤਾਂ ਨੀ?' ਪਰ ਇਹ ਸਿੱਖਾਂ ਨੂੰ ਮਾਰਨ ਤੇ ਲੁੱਟਣ ਦੀ ਗਿਣੀ-ਮਿਥੀ ਸਕੀਮ ਸੀ। ਨਹੀਂ ਤਾਂ ਪ੍ਰਧਾਨ ਮੰਤਰੀ ਨੂੰ ਮਾਰਨ ਵਾਲੇ ਦਾ ਨਾਂ ਥੋੜ੍ਹਾ ਸਮਾਂ ਗੁਪਤ ਰੱਖ ਕੇ ਦੇਸ਼ ਵਿੱਚੋਂ ਖ਼ੂਨ-ਖਰਾਬਾ ਰੋਕਿਆ ਜਾ ਸਕਦਾ ਸੀ ਜਿਵੇਂ ਬਹੁਤ ਸਾਰੇ ਦੋਸ਼ੀਆਂ ਨੂੰ ਸਰਕਾਰ ਨੇ ਗੁਪਤ ਰੱਖਿਆ ਸੀ। ਇਸ ਤੋਂ ਅੱਗੇ ਕੀ ਹੋਇਆ?

ਪਹਿਲੀ ਤਾਰੀਕ ਦੀ ਰਾਤ ਨੂੰ ਬਹੁਤ ਨੁਕਸਾਨ ਹੋਇਆ। ਚਾਂਗਰਾਂ ਤੇ ਡਾਡਾਂ ਸੁਣਾਈ ਦਿੰਦੀਆਂ ਰਹੀਆਂ। ਹਰ ਇਕ ਸਿੱਖ ਸੋਚਦਾ ਸੀ, ਪਤਾ ਨਹੀਂ ਕਿਹੜੇ ਵੇਲੇ ਮੌਤ ਆ ਜਾਵੇ। ਕਿਸੇ ਨੂੰ ਜ਼ਿੰਦਗੀ ਦੀ ਆਸ ਨਹੀਂ ਸੀ। ਦੁਖੀਆਂ, ਫੱਟੜਾਂ ਤੇ ਮਰਨ ਵਾਲਿਆਂ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਸਨ। ਦੁੱਖਾਂ ਦੇ ਹਉਕੇ ਭਰਦਿਆਂ ਰਾਤ ਗੁਜ਼ਰੀ।

ਦੋ ਤਾਰੀਕ ਸਵੇਰ ਹੋਈ। ਸਵੇਰੇ-ਸਵੇਰੇ ਦੰਗੜਾਂ ਦਾ ਇਕ ਬਹੁਤ ਵੱਡਾ ਕਾਫਲਾ ਸ਼ਹੀਦ ਨਗਰ ਗੁ: ਸਾਹਿਬ 'ਤੇ ਅਚਾਨਕ ਟੁੱਟ ਪਿਆ। ਨਿਸ਼ਾਨ ਸਾਹਿਬ ਸਾੜ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਦੁਆਰਾ ਸਾਹਿਬ ਵਿਚ ਦੋ ਸਰੂਪ ਸਨ। ਇਕ ਨੂੰ ਅੱਗ

ਲਾਈ। ਪਰ ਛੇਤੀ ਅੱਗ ਨਹੀਂ ਸੀ ਲੱਗ ਰਹੀ। ਫਿਰ ਦੰਗੜਾਂ ਨੇ ਠੁੱਡੇ ਮਾਰ-ਮਾਰ ਕੇ ਰੋਲਿਆ। ਜਿਲਦ ਤੋੜ ਦਿੱਤੀ ਗਈ। ਹਜੂਮ ਬਹੁਤ ਸੀ।

ਸਾਡਾ ਘਰ ਵੀ ਨੇੜੇ ਸੀ। ਅਸੀਂ ਆਪਣੇ ਬਚਾਅ ਬਾਰੇ ਸੋਚ ਰਹੇ ਸੀ। ਕੁਝ ਹਿੰਦੂ ਮਰਦ, ਔਰਤਾਂ ਸਾਡੇ ਘਰ ਵਿਚ ਸਾਡੇ ਬਚਾਅ ਵਾਸਤੇ ਆਪੋ-ਆਪਣੀ ਰਾਇ ਦੇ ਰਹੇ ਸੀ। ਘਰ ਦੇ ਦੋ ਦਰਵਾਜ਼ੇ ਸੀ। ਇਕ ਦਰਵਾਜ਼ਾ ਗੁੰਮ ਗਲੀ ਦਾ ਤੇ ਇਕ ਖੁੱਲ੍ਹਾ ਰਸਤਾ ਸੀ। ਅਸੀਂ ਗੁੰਮ ਗਲੀ ਵਾਲੇ ਦਰਵਾਜ਼ੇ ਵੱਲ ਖੜ੍ਹੇ ਸੀ। ਅਸੀਂ ਘਰ ਵਿਚ ਤਿੰਨ ਮਰਦ ਸੀ। (ਸ਼ਿੰਗਾਰਾ ਸਿੰਘ, ਕਰਨੈਲ ਸਿੰਘ ਤੇ ਮੈਂ) ਸਾਨੂੰ ਹਿੰਦੂ ਭਾਈਚਾਰੇ ਵਾਲੇ ਕਹਿ ਰਹੇ ਸੀ ਕਿ ਤੁਸੀਂ ਘਰ ਛੱਡ ਕੇ ਭੱਜ ਜਾਓ। ਬਾਕੀ ਪਰਵਾਰ ਨੂੰ ਅਸੀਂ ਬਚਾ ਲਵਾਂਗੇ। ਮੈਂ ਤੇ ਕਰਨੈਲ ਸਿੰਘ ਦਰਵਾਜ਼ੇ ਵਿਚ ਖੜ੍ਹੇ ਸੀ। ਓਨੇ ਚਿਰ ਨੂੰ ਦੰਗੜ ਗੁਰਦੁਆਰਾ ਸਾੜ ਕੇ ਵਿਹਲੇ ਹੋ ਗਏ ਤੇ ਸਾਡੇ ਘਰ ਵੱਲ ਵਧੇ। ਮੈਨੂੰ ਤੇ ਕਰਨੈਲ ਸਿੰਘ ਨੂੰ ਧੱਕਾ ਦੇ ਕੇ ਸਾਡੇ ਹਮਾਇਤੀਆਂ ਨੇ ਬਾਹਰ ਕੱਢ ਦਿੱਤਾ ਤੇ ਸ਼ਿੰਗਾਰਾ ਸਿੰਘ ਅੰਦਰ ਰਹਿ ਗਿਆ। ਹਜੂਮ ਮੇਰੇ ਤੇ ਕਰਨੈਲ ਸਿੰਘ ਪਿੱਛੇ ਟਿੱਡੀ ਦਲ ਵਾਂਗ ਪੈ ਗਿਆ। ਕਰਨੈਲ ਸਿੰਘ ਚੜ੍ਹਦੀ ਮਾਲੀ ਸੀ, ਭੱਜਣ ਵਿਚ ਉਹ ਮੈਥੋਂ ਅੱਗੇ ਨਿਕਲ ਗਿਆ। ਮੇਰੇ ਪੈਰ ਵਿਚ ਕਿਸੇ ਨੇ ਪੈਰ ਫਸਾ ਕੇ ਸੁੱਟ ਦਿੱਤਾ। ਮੇਰੇ ਉੱਤੋਂ ਦੀ ਦੁਨੀਆਂ ਲੰਘਦੀ ਗਈ। ਮਹਾਰਾਜ ਦੀ ਐਸੀ ਕਲਾ ਵਰਤੀ ਕਿਸੇ ਨੂੰ ਪਤਾ ਹੀ ਨਹੀਂ ਲੱਗਾ। ਤੇਜ਼ ਭੱਜਣ ਵਾਲੇ ਲੋਕ ਮੇਰੇ ਉੱਤੋਂ ਦੀ ਲੰਘਦੇ ਗਏ। ਮਗਰ ਥੋੜ੍ਹੇ ਰਹਿ ਗਏ, ਜਿਹੜੇ ਘੱਟ ਭੱਜਣ ਵਾਲੇ ਸੀ। ਮੈਂ ਉਠ ਕੇ ਆਪਣੀ ਪੱਗ ਚੁੱਕੀ ਤੇ ਇਕ ਪਾਸੇ ਨੂੰ ਭੱਜਿਆ। ਮੇਰੇ ਪਿੱਛੇ ਦਰਿੰਦੇ ਪਏ ਸੀ, ਪਰ ਮੇਰੇ ਨਾਲੋਂ ਉਹ ਘੱਟ ਭੱਜਣ ਵਾਲੇ ਸੀ। ਇਸ ਲਈ ਮੈਂ ਉਨ੍ਹਾਂ ਕੋਲੋਂ ਬਚ ਨਿਕਲਿਆ।

ਜਦੋਂ ਮੈਂ ਵਾਪਸ ਗਾਜ਼ੀਆਬਾਦ ਦੇ ਜੀ. ਟੀ. ਰੋਡ ਤੋਂ ਘਰ ਜਾਣ ਲੱਗਾ ਤਾਂ ਮੋੜ ਉੱਤੇ ਪੁਲਸ ਵਾਲੇ ਖੜ੍ਹੇ ਸੀ। ਉਨ੍ਹਾਂ ਮੈਨੂੰ ਡੰਡੇ ਮਾਰਨੇ ਸ਼ੁਰੂ ਕਰ ਦਿੱਤੇ। ਮੈਂ ਖਹਿੜਾ ਛੁਡਾ ਕੇ ਘਰ ਪਹੁੰਚਾ ਤਾਂ ਘਰ ਨੂੰ ਅੱਗ ਲੱਗੀ ਹੋਈ ਸੀ। ਘਰ ਵਿਚ ਕੋਈ ਨਹੀਂ ਸੀ। ਮੈਂ ਸੋਚਿਆ ਕਿ ਦੰਗੜ ਸਾਰਿਆਂ ਨੂੰ ਮਾਰ ਗਏ ਹੋਣਗੇ। ਪਰ ਘਰ ਵਿਚ ਲਾਸ਼ ਵੀ ਕੋਈ ਨਜ਼ਰ ਨਹੀਂ ਆਈ। ਮੈਂ ਗੁਆਂਢੀਆਂ ਘਰੋਂ ਪੁੱਛਿਆ ਤਾਂ ਸਾਰੇ ਠੀਕ-ਠਾਕ ਸੀ। ਬੱਚਿਆਂ ਦੀਆਂ ਗੁੱਤਾਂ ਕੀਤੀਆਂ ਹੋਈਆਂ ਸਨ। ਮੈਂ ਪੁੱਛਿਆ ਕਿ ਸ਼ਿੰਗਾਰਾ ਸਿੰਘ ਕਿੱਥੇ ਹੈ? ਉਹ ਅੰਦਰ ਲੁਕਿਆ ਬੈਠਾ ਸੀ। ਕਰਨੈਲ ਸਿੰਘ ਵੀ ਜਿਊਂਦਾ ਬਚ ਕੇ ਘਰ ਪਹੁੰਚ ਗਿਆ। ਇਸ ਤਰ੍ਹਾਂ ਬਚਦਿਆਂ-ਬਚਾਉਂਦਿਆਂ ਭੁੱਖਿਆਂ-ਤਿਹਾਇਆਂ ਦਾ ਦਿਨ ਗੁਜ਼ਰ ਗਿਆ।

ਸ਼ਾਮਾਂ ਪਈਆਂ ਤਾਂ ਪਤਾ ਲੱਗਾ ਕਿ ਨਾਗ ਲੋਈ ਵੀ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ ਹੈ। ਸਾਡੇ ਸਨਬੰਧੀ ਵੀ ਨਾਗ ਲੋਈ ਰਹਿੰਦੇ ਸੀ। ਸਾਡਾ ਗੁਆਂਢੀ ਇਕ ਹਿੰਦੂ ਮੁੰਡਾ ਥ੍ਰੀ-ਵੀਲਰ ਚਲਾਉਂਦਾ ਸੀ। ਮੈਂ ਉਸ ਨੂੰ ਨਾਗ ਲੋਈ ਜਾਣ ਵਾਸਤੇ ਕਿਹਾ। ਉਹ ਕਹਿਣ ਲੱਗਾ, "ਕਿਤੇ ਤੇਰੇ ਨਾਲ ਲੋਕ ਮੈਨੂੰ ਵੀ ਨਾ ਮਾਰ ਦੇਣ।" ਮੈਂ ਕਿਹਾ, "ਜਦੋਂ ਮੇਰੇ ਪਿੱਛੇ ਦੰਗੜ ਪੈਣਗੇ, ਮੈਂ ਤੇਰਾ ਸਕੂਟਰ ਛੱਡ ਕੇ ਭੱਜ ਜਾਵਾਂਗਾ; ਦੰਗੜ ਮੇਰੇ ਪਿੱਛੇ ਪੈਣਗੇ;

ਤੇਰਾ ਸਿਰ ਮੂੰਹ ਮੁੰਨਿਆ ਹੈ; ਤੂੰ ਆਪਣਾ ਸਕੂਟਰ ਲੈ ਕੇ ਚਲਦਾ ਬਣੀਂ।" ਮੁੰਡਾ ਮੰਨ ਗਿਆ। ਫਿਰ ਮੈਂ ਭੇਸ ਬਦਲਿਆ। ਵਾਲ ਪਿੱਛੇ ਖਿਲਾਰ ਕੇ, ਧੋਤੀ ਬੰਨ੍ਹ ਕੇ, ਹੱਥ ਵਿਚ ਵਰਾਗਣ ਲੈ ਕੇ, ਥ੍ਰੀ-ਵੀਲਰ ਵਿਚ ਬੈਠ ਗਿਆ।

ਅਸੀਂ ਸ਼ਾਹਦਰੇ ਵੱਲ ਨੂੰ ਆ ਰਹੇ ਸੀ। ਰਸਤੇ ਵਿਚ ਸ਼ਾਹਦਰੇ ਦੇ ਰੇਲਵੇ ਫਾਟਕ ਦੇ ਕੋਲ, ਗੰਦੇ ਨਾਲੇ ਦੇ ਕਿਨਾਰੇ ਕੋਲ ਬੰਦਿਆਂ ਦੀਆਂ ਲਾਸ਼ਾਂ ਨੂੰ ਸੂਰ ਖਿੱਚਦੇ ਵੇਖੇ। ਹੋਰ ਬਹੁਤ ਕੁਝ ਵੇਖਿਆ। ਲਿਖਾਂ ਤਾਂ ਮਜ਼ਮੂਨ ਵਧ ਜਾਵੇਗਾ। ਮੈਂ ਗੁਰੂ ਦੀ ਕਿਰਪਾ ਨਾਲ ਨਾਗ ਲੋਈ, ਸੁਲਤਾਨਪੁਰੀ ਪਹੁੰਚਿਆ ਤਾਂ ਸਾਡੇ ਰਿਸ਼ਤੇਦਾਰਾਂ ਦੇ ਘਰਾਂ ਕੋਲ ਬਹੁਤ ਸਾਰੇ ਮੋਨਿਆਂ ਦੀ ਢਾਣੀ ਖੜ੍ਹੀ ਸੀ। ਮੇਰੇ ਮਨ ਵਿਚ ਡਰ ਪੈਦਾ ਹੋਇਆ ਕਿ ਕਿਤੇ ਇਹ ਦੰਗੜ ਨਾ ਹੋਣ। ਮੇਰੇ ਸਿਰ ਨਾ ਹੋ ਜਾਣ। ਓਨੇ ਚਿਰ ਨੂੰ ਰਿਸ਼ਤੇਦਾਰਾਂ ਦੇ ਘਰ ਦੇ ਦਰਵਾਜ਼ੇ ਅੱਗੇ ਥ੍ਰੀ-ਵੀਲਰ ਜਾ ਰੋਕਿਆ। ਮੈਂ ਜ਼ਨਾਨੀਆਂ ਪਛਾਣ ਕੇ ਉਤਰ ਕੇ ਅੰਦਰ ਚਲਾ ਗਿਆ। ਘਰ ਵਿਚ ਬੰਦਾ ਕੋਈ ਨਹੀਂ ਸੀ। ਮੈਂ ਪੁੱਛਿਆ ਕਿ ਭਰਜਾਈ, ਸੂਰਤੀ ਤੇ ਕਰਤਾਰ (ਮੁੰਡੇ) ਕਿੱਥੇ ਨੇ ਤਾਂ ਪੁੱਛਣ ਲੱਗੀ ਕਿ ਤੈਨੂੰ ਰਾਹ ਵਿਚ ਨਹੀਂ ਮਿਲੇ? ਮੈਂ ਕਿਹਾ, "ਮੋਨੇ ਬੰਦੇ ਰਾਹ ਵਿਚ ਖੜ੍ਹੇ ਸੀ।" ਏਨੇ ਚਿਰ ਨੂੰ ਉਹ ਮੋਨੇ ਬੰਦੇ ਧਸਾ-ਧਸ ਅੰਦਰ ਆ ਵੜੇ। ਮੈਂ ਡਰ ਗਿਆ। ਪਰ ਉਹ ਸਾਡੇ ਆਪਣੇ ਹੀ ਬੰਦੇ ਸਨ। ਸਿਰ-ਮੂੰਹ ਮੁਨਾ ਕੇ ਬੇਪਛਾਣ ਹੋਏ ਸੀ। ਮੈਂ ਹਾਲ-ਚਾਲ ਪੁੱਛਿਆ ਤਾਂ ਪਤਾ ਲੱਗਾ ਕਿ ਠੀਕ-ਠਾਕ ਹੈ। ਪਰ ਕਹਿਣ ਲੱਗੇ ਕਿ ਦਿੱਲੀ ਵਿਚ ਦੰਗੜਾਂ ਨੇ ਪੈਟਰੋਲ ਪਿਆ ਕੇ, ਹੱਥ ਪਿੱਛੇ ਬੰਨ੍ਹ ਕੇ ਤੇ ਗਲ ਵਿਚ ਟਾਇਰ ਪਾ ਕੇ, ਅੱਗ ਲਾ ਕੇ ਬੰਦੇ ਸਾੜ ਰਹੇ ਹਨ।

ਦੰਗਿਆਂ ਦਾ ਹਾਲ ਲਿਖਦਿਆਂ ਕਲਮ ਥਿੜਕ ਜਾਂਦੀ ਹੈ, ਗਲਾ ਭਰ ਆਉਂਦਾ ਹੈ। ਸਿੱਖਾਂ ਨੂੰ ਮਾਰ-ਕੁੱਟ ਕੇ, ਘਰੋਂ-ਬੇਘਰ ਕਰ ਕੇ ਤੇ ਕੈਂਪਾਂ ਵਿਚ ਰਹਿਣ ਜੋਗੇ ਕਰ ਦਿੱਤਾ। ਸਿੱਖਾਂ ਦੇ ਥਾਵਾਂ ਦੀਆਂ ਰਜਿਸਟਰੀਆਂ ਬੰਦ ਕਰ ਦਿੱਤੀਆਂ। ਜਿਹੜੀ ਜਗ੍ਹਾ ਤਿੰਨ-ਤਿੰਨ ਲੱਖ ਦੀ ਸੀ, ਉਹ ਬਹੁਤ ਸਸਤੀ ਆਪਣੇ ਜਾਣ-ਪਛਾਣ ਦੇ ਲੋਕਾਂ ਨੂੰ ਦੇ ਕੇ ਵਿਹਲੇ ਹੋ ਗਏ। ਕੈਂਪਾਂ ਵਿਚ ਵੀ ਦਿਨ ਗੁਜ਼ਾਰੇ। ਇਕ ਮਹੀਨੇ ਬਾਅਦ ਪੰਜਾਬ ਨੂੰ ਚਾਲੇ ਪਾਏ, ਕੇਵਲ ਬਾਲ-ਬੱਚੇ ਲੈ ਕੇ।

ਬਾਰਾਂ ਦਿਨ ਬਿਆਸ ਰਹਿਣ ਉਪਰੰਤ ਢਿਲਵਾਂ ਦੇ ਨੇੜੇ, ਫੱਤੂ ਚੱਕ ਮਿਆਣੀ, ਕਪੂਰਥਲਾ ਪਹੁੰਚੇ। ਇਥੇ ਸਾਨੂੰ ਬਰਨਾਲਾ ਸਰਕਾਰ ਨੇ ਲਾਲ ਕਾਰਡ ਦੇ ਕੇ ਫੱਤੂ ਚੱਕ ਮਿਆਣੀ ਜ਼ਿਲ੍ਹਾ ਕਪੂਰਥਲਾ ਵਿਚ ਰਜਿਸਟਰਡ ਕੀਤਾ। ਪੰਜਾਬ ਵਿਚ ਪੰਜਾਬੀਆਂ ਨੇ ਤੇ ਸਰਕਾਰ ਨੇ ਸਾਡੇ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ। ਥਾਂ-ਥਾਂ ਧੱਕੇ ਖਾਣੇ ਪਏ।

ਪਿੰਡ ਫੱਤੂ ਚੱਕ ਮਿਆਣੀ ਵਿਚ ਲੋਕ ਮੇਰੇ ਵਿਰੋਧੀ ਬਣ ਗਏ। ਮੈਨੂੰ ਪਿੰਡ ਛੱਡਣਾ ਪਿਆ। ਮੈਂ ਪਰਵਾਰ ਲੈ ਕੇ ਦੋਰਾਹੇ (ਜ਼ਿਲ੍ਹਾ ਲੁਧਿਆਣਾ) ਪਹੁੰਚ ਗਿਆ। ਇਥੇ ਕਾਰਖਾਨਿਆਂ ਵਿਚ ਕੰਮ ਮਿਲ ਜਾਂਦਾ ਹੈ। ਅਸੀਂ ਸਾਰੇ ਜੀਆਂ ਨੇ ਮਿਹਨਤ- ਮਜ਼ਦੂਰੀ

*(ਬਾਕੀ ਸਫ਼ਾ ੪੯ 'ਤੇ)*

# ਕਿਵੇਂ ਭੁਲਾਇਆ ਜਾ ਸਕਦੈ ਜੂਨ ੧੯੮੪ ਦੇ ਸਿੱਖ ਕਤਲੇਆਮ ਦਾ ਸੰਤਾਪ?

*-ਸ. ਕਰਤਾਰ ਸਿੰਘ ਨੀਲਧਾਰੀ**

ਜੋ ਵੀ ਹੋਵੇ ਸਰਕਾਰ ਨੇ ਪੂਰੀ ਕੋਤਾਹੀ ਨਾਲ ਹਾਲਾਤ ਨੂੰ ਕਾਬੂ ਕਰਨ ਲਈ ਕੋਈ ਉਪਰਾਲਾ ਨਹੀਂ ਕੀਤਾ ਸਗੋਂ ਇਸ ਕਤਲੇਆਮ ਨੂੰ ਹਿੰਦੂ-ਸਿੱਖ ਦੰਗਿਆਂ ਦਾ ਚੋਗਾ ਪੁਆਉਣ ਦੀ ਕੋਸ਼ਿਸ਼ ਅੱਜ ਤਕ ਜਾਰੀ ਰੱਖੀ ਹੋਈ ਹੈ। ਵਾਸਤਵ ਵਿਚ ਮਾਨਵਵਾਦੀ ਦ੍ਰਿਸ਼ਟੀਕੋਣ ਨਾਲ ਹਰ ਸੰਭਵ ਤਰੀਕੇ ਨਾਲ ਹਿੰਦੂ ਗੁਆਂਢੀਆਂ ਨੇ ਸਿੱਖਾਂ ਦੀ ਹਿਫ਼ਾਜਤ ਦਾ ਹੀਲਾ ਕੀਤਾ ਸੀ। ਦੰਗਈ ਦਸਤੇ ਕਿਸ ਤਰ੍ਹਾਂ ਸੰਗਠਿਤ ਕੀਤੇ ਗਏ ਸਨ, ਇਸ ਬਾਰੇ ਬਹੁਤ ਕੁਝ ਲਿਖਿਆ ਜਾ ਰਿਹਾ ਹੈ। ਦਿੱਲੀ ਦੇ ਦੰਗਿਆਂ ਵਿਚ ਭਜਨ ਲਾਲ ਨੇ ਸਰਕਾਰੀ ਮਸ਼ੀਨਰੀ ਦੀ ਕੁਵਰਤੋਂ ਤੋਂ ਵੀ ਗੁਰੇਜ਼ ਨਾ ਕੀਤਾ।

ਸੰਨ ੧੯੮੪ ਦਾ ਸਾਲ ਸਿੱਖ ਕੌਮ ਦੇ ਇਤਿਹਾਸ ਵਿਚ ਅਠਾਰ੍ਹਵੀਂ ਸਦੀ ਦੇ ਘੱਲੂਘਾਰਿਆਂ ਨੂੰ ਵੀ ਮਾਤ ਪਾ ਗਿਆ ਹੈ। ਇਹ ਦਰੁੱਸਤ ਹੈ ਕਿ ਪੰਜਾਬ ਦਾ ਖਾੜਕੂਵਾਦ ਕਾਲ-ਚੱਕਰ ਨੂੰ ਉਲਟਾ ਘੁਮਾ ਕੇ ਅਠਾਰ੍ਹਵੀਂ ਸਦੀ ਵਿਚ ਪਹੁੰਚਾ ਰਿਹਾ ਸੀ ਪਰ ਇਹ ਵੀ ਹਕੀਕਤ ਹੈ ਕਿ ਅਜੋਕੀ ਹਕੂਮਤ ਨੇ ਵੀ ਅਬਦਾਲੀ ਵਾਲੀ ਮਾਨਸਿਕਤਾ ਦਾ ਕਰੂਰ ਪ੍ਰਮਾਣ ਪੇਸ਼ ਕੀਤਾ ਸੀ। ਬਲਿਊ ਸਟਾਰ ('ਨੀਲਾ ਤਾਰਾ' ਨਾਮ ਅਕਾਲੀ ਪੰਥ ਦੇ ਨੀਲੇ ਬਾਣੇ ਦੇ ਨਿਸ਼ਾਨੇ ਨਾਲ ਧਰਿਆ ਗਿਆ ਸੀ) ਅਪ੍ਰੇਸ਼ਨ ਉਹ ਮਾਨਸਿਕਤਾ ਦਾ ਹਿਰਦੇਹੀਣ ਪਰ ਸੰਗਠਿਤ ਸ਼ਕਤੀ-ਪ੍ਰਦਰਸ਼ਨ ਸੀ, ਜਿਸ ਦੇ ਜ਼ਖ਼ਮ ਹੰਦਾਲ (ਨਿਰੰਜਨ ਰਾਇ), ਗੰਗੂ ਰਸੋਈਆ ਤੇ ਲਖਪਤ ਰਾਏ ਵਰਗਿਆਂ ਨੇ ਕਈ ਵਾਰ ਦਿੱਤੇ ਸਨ। ਇਸ ਬਲ-ਪ੍ਰਦਰਸ਼ਨ ਦੀ ਨਾਇਕਾ (ਜਾਂ ਖਲਨਾਇਕਾ) ਦੀ ਜਜ਼ਬਾਤੀ ਰੌਅ ਵਿਚ ਖੇਡਦੀ ਮੌਤ ਨੇ ਅਰਾਜਕਤਾ ਦਾ ਤਾਂਡਵ ਰੂਪ ਧਾਰ ਕੇ ਪਰ ਸੰਗਠਿਤ ਢੰਗ ਨਾਲ ਸਿੱਖ ਕੌਮ ਦੇ ਕਤਲੇਆਮ ਦੇ ਛੜਯੰਤ੍ਰ ਨੂੰ ਨੇਪਰੇ ਚਾੜ੍ਹਿਆ।

ਪਾਠਕਾਂ ਦੀ ਯਾਦ ਨੂੰ ਕੁਰੇਦ ਕੇ ੧੯੮੪ ਦੇ ਮਾਰਚ ਮਹੀਨੇ ਦੇ ਸਪਤਾਹਿਕ 'ਹਿੰਦੁਸਤਾਨ' (ਹਿੰਦੀ) ਦੇ ਇਕ ਅੰਕ ਵਿਚ ਸ੍ਰੀ ਇੰਦਰ ਕੁਮਾਰ ਗੁਜਰਾਲ ਨੇ ਲੇਖ ਵਿਚ ਪੰਜਾਬ ਨਾਲ ਹੋ ਰਹੀ ਬੇਇਨਸਾਫੀ ਤੇ ਧੱਕੇਸ਼ਾਹੀ ਦੇ ਵੇਰਵੇ ਦੇ ਕੇ ਇੰਦਰਾ ਗਾਂਧੀ ਨੂੰ ਸੁਚੇਤ ਕੀਤਾ ਸੀ ਕਿ ਪੰਜਾਬ ਦੀ ਅੱਗ ਨਾਲ ਸੇਕੀ ਜਾ ਰਹੀ ਵੋਟਾਂ ਦੀ ਰੋਟੀ ਇੰਦਰਾ ਗਾਂਧੀ ਨੂੰ ਮਹਿੰਗੀ ਪਵੇਗੀ। ਇਸੇ ਸਾਲ 'ਇੰਡੀਆ ਟੂਡੇ' ਦੇ ਇਕ ਸਤੰਬਰ ਅੰਕ ਵਿਚ ਨਾਗਪੁਰ ਵਿਚ ਹੋਏ ਯੂਥ ਕਾਂਗਰਸ ਦੇ ਸੰਮੇਲਨ ਦਾ ਵੇਰਵਾ ਛਪਿਆ ਸੀ। ਇਸ ਸੰਮੇਲਨ

---

**੧੬੨-ਏ, ਗਰੇਨ ਮਾਰਕੀਟ, ਚੰਡੀਗੜ੍ਹ।*

ਦਾ ਮੁਖੀਆ ਰਾਜੀਵ ਗਾਂਧੀ ਸੀ ਅਤੇ ੩੬੦੦੦ ਡੈਲੀਗੇਟਾਂ ਲਈ ਇੰਤਜ਼ਾਮ ਕੀਤਾ ਗਿਆ ਸੀ। ਇਸ ਵਿਚ ੪੭੦੦੦ ਡੈਲੀਗੇਟ ਆਉਣ ਦਾ ਕਿਆਸ ਲਗਾਇਆ ਗਿਆ ਸੀ ਤੇ ਇਨ੍ਹਾਂ ਨੂੰ ਪੰਜਾਬ ਤੋਂ ਬਾਹਰ ਸਿੱਖਾਂ ਨਾਲ ਨਜਿੱਠਣ ਦੀ ਵਿਸ਼ੇਸ਼ ਦੀਖਿਆ ਦਿੱਤੀ ਗਈ ਸੀ। ਇਥੇ ਜਲਨਸ਼ੀਲ, ਸਫੈਦ ਪਾਊਡਰ (ਸਫੈਦ ਫਾਸਫੋਰਸ) ਦੀ ਵਰਤੋਂ ਦੀ ਸੁਰੱਖਿਆਤਮਕ ਟੈਕਨੀਕ ਸਿਖਾਈ ਗਈ ਸੀ। ਨਾਗਪੁਰ ਦੇ ਇਸ ਸੰਮੇਲਨ ਦਾ ਇਕ ਮੁੱਖ ਵਕਤਾ ਤੇ ਪ੍ਰੇਰਨਾ-ਸ੍ਰੋਤ ਭਜਨ ਲਾਲ ਸੀ, ਜੋ ੧੯੮੨ ਦੀ ਏਸ਼ਿਆਈ ਖੇਡਾਂ ਸਮੇਂ ਹਰਿਆਣੇ ਵਿੱਚੋਂ ਗੁਜ਼ਰਦੇ ਵੱਡੇ-ਛੋਟੇ ਸਿੱਖਾਂ ਦੀ ਪਗੜੀ ਉਛਾਲ ਚੁੱਕਿਆ ਸੀ। ਮਈ ੧੯੮੪ ਵਿਚ ਪੰਜਾਬ ਕੇਸਰੀ ਗਰੁੱਪ ਦੇ ਲਾਲਾ ਜਗਤ ਨਾਰਾਇਣ ਦੇ ਪੁੱਤਰ ਸ੍ਰੀ ਰਮੇਸ਼ ਚੰਦ ਦੇ ਕਤਲ ਤੋਂ ਬਾਅਦ ਹਰਿਆਣੇ ਵਿਚ ਸਿੱਖਾਂ ਨਾਲ ਜੋ 'ਮੀਰ ਮਨੂੰ ਸ਼ਾਹੀ' ਕੀਤੀ ਗਈ ਸੀ, ਉਹ ਆਦਰਸ਼ ਨਾਗਪੁਰ ਦੇ ਡੈਲੀਗੇਟਾਂ ਲਈ ਵੱਡਾ ਅਨੁਭਵ ਤੇ ਪ੍ਰੇਰਨਾ-ਸ੍ਰੋਤ ਸੀ।

ਯੂਥ ਕਾਂਗਰਸ ਦੇ ਡੈਲੀਗੇਟਾਂ ਨੂੰ ਅਰਾਜਕਤਾ ਪ੍ਰਦਰਸ਼ਨ ਲਈ ਨਾਗਪੁਰ ਵਿਚ ਜੋ ਖੁੱਲ੍ਹ ਮਿਲੀ ਉਸ ਨਾਲ ਰੈਡ ਲਾਈਟ ਏਰੀਆ ਦੀ ਧੰਦੇਬਾਜ਼ ਔਰਤਾਂ ਵੀ ਤੋਬਾ ਕਰ ਕੇ ਚਕਲੇ ਛੱਡ ਗਈਆਂ। ਵਾਪਸੀ ਯਾਤਰਾ ਵਿਚ ਇਨ੍ਹਾਂ ਡੈਲੀਗੇਟਾਂ ਨੇ ਰੇਲਵੇ ਸਫਰਾਂ ਵਿਚ ਧੋਤੀਆਂ ਸਾੜੀਆਂ ਦੇ ਜੋ ਢੇਰ ਬਣਾਏ ਉਨ੍ਹਾਂ ਦੇ ਸਮਾਚਾਰ ਰੋਕੇ ਜਾਣ ਦੇ ਬਾਵਜੂਦ ਵੀ ਉਸ ਸਮੇਂ ਦੇ ਅਖ਼ਬਾਰਾਂ ਵਿਚ ਤਰਾਸ਼ੇ ਤੇ ਤਲਾਸ਼ੇ ਜਾ ਸਕਦੇ ਹਨ। ਇਹ ਪਿਛੋਕੜ ਦੇਣ ਦਾ ਭਾਵ ਇਹ ਹੈ ਕਿ ਕਾਂਗਰਸ ਪਾਰਟੀ ਵੱਲੋਂ ਪੂਰੀ ਤਿਆਰੀ ਸੀ ਕਿ ਖਾੜਕੂਆਂ ਰਾਹੀਂ ਕਿਸੇ ਲੀਡਰ ਦੀ ਹੱਤਿਆ ਤੋਂ ਬਾਅਦ ਪੰਜਾਬ ਤੋਂ ਬਾਹਰਲੇ ਸਿੱਖਾਂ ਨਾਲ ਕਿਵੇਂ ਨਜਿੱਠਣਾ ਹੈ। ਇਹ ਮੌਕਾ ਅਕਤੂਬਰ ਦੇ ਅਖੀਰ ਵਿਚ ਮਿਲ ਗਿਆ ਤੇ ਕਤਲ ਹੋਣ ਵਾਲੀ ਦੇਸ਼ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਗਪੁਰ ਸੰਮੇਲਨ ਦੇ ਆਯੋਜਕ ਰਾਜੀਵ ਗਾਂਧੀ ਦੀ ਮਾਂ ਸੀ।

ਇੰਦਰਾ ਗਾਂਧੀ ਦੇ ਰਾਜ ਵਿਚ ਸੰਜੈ ਗਾਂਧੀ ਦੇ ਮੁੰਡਾ-ਗੁੰਡਾ ਤੱਤਾਂ ਨਾਲ ਜੁੜੇ ਸੁਆਰਥੀ ਲੋਕਾਂ ਨੇ ਰਾਜੀਵ ਗਾਂਧੀ ਦੀ ਨ-ਤਜ਼ਰਬੇਕਾਰੀ ਰਾਹੀਂ ਸੁਆਰਥਸਿਧੀ ਦਾ ਜੋ ਢੰਗ ਵਰਤਿਆ ਸੀ, ਉਸ ਭਾਵਨਾ ਨਾਲ ਉਹ ਨਾਗਪੁਰ ਸੰਮਲੇਨ ਵਿਚ ਸ਼ਰੀਕ ਹੋਏ ਸਨ। ਇਨ੍ਹਾਂ ਲੋਕਾਂ ਨੇ ਅਗਵਾਈ ਦੇ ਕੇ ਸਿੱਖਾਂ ਦੇ ਕਤਲੇਆਮ ਦਾ ਆਗਾਜ਼ ਕਰ ਦਿੱਤਾ। ਉਸ ਵਕਤ ਗ੍ਰਹਿ ਮੰਤਰੀ ਨਰਸਿਮਾ ਰਾਓ ਸੀ, ਸਾਰੀਆਂ ਜ਼ਿੰਮੇਵਾਰੀਆਂ ਨੂੰ ਭੁਲਾ ਕੇ ਸ਼ਾਇਦ ਗੁਪਤ ਰੂਪ ਵਿਚ ਕਾਤਲਾਂ ਨੂੰ ਹੀ ਨਿਰਦੇਸ਼ ਦੇ ਰਿਹਾ ਸੀ। ਜੋ ਵੀ ਹੋਵੇ ਇਸ ਨੇ ਪੂਰੀ ਕੋਤਾਹੀ ਨਾਲ ਹਾਲਾਤ ਨੂੰ ਕਾਬੂ ਕਰਨ ਲਈ ਕੋਈ ਉਪਰਾਲਾ ਨਹੀਂ ਕੀਤਾ ਸਗੋਂ ਇਸ ਕਤਲੇਆਮ ਨੂੰ ਹਿੰਦੂ-ਸਿੱਖ ਦੰਗਿਆਂ ਦਾ ਚੋਗਾ ਪੁਆਉਣ ਦੀ ਕੋਸ਼ਿਸ਼ ਅੱਜ ਤਕ ਜਾਰੀ ਰੱਖੀ ਹੋਈ ਹੈ। ਵਾਸਤਵ ਵਿਚ ਮਾਨਵਵਾਦੀ ਦ੍ਰਿਸ਼ਟੀਕੋਣ ਨਾਲ ਹਰ ਸੰਭਵ ਤਰੀਕੇ ਨਾਲ ਹਿੰਦੂ ਗੁਆਂਢੀਆਂ ਨੇ ਸਿੱਖਾਂ ਦੀ ਹਿਫ਼ਾਜਤ ਦਾ ਹੀਲਾ ਕੀਤਾ ਸੀ।

ਜਦੋਂ ਦੇਸ਼ ਦਾ ਪ੍ਰਧਾਨ ਮੰਤਰੀ ਕਤਲ ਹੋ ਜਾਵੇ ਅਤੇ ਉਸ ਦਾ ਪੁੱਤਰ ਨਵੇਂ ਪ੍ਰਧਾਨ ਮੰਤਰੀ ਦੀ ਸਹੁੰ ਚੁੱਕ ਕੇ ਕਾਤਲਾਂ ਦੀ ਪੂਰੀ ਕੌਮ ਨਾਲ ਬਦਲੇ ਦੀ ਭਾਵਨਾ ਨਾਲ ਤਿਲਮਿਲਾ ਰਿਹਾ ਹੋਵੇ, ਉਸ ਸਮੇਂ ਸਭ ਤੋਂ ਨਜ਼ਦੀਕੀ ਹੋਮ ਮਨਿਸਟਰ ਨੂੰ 'ਨਿਮਕ ਹਲਾਲੀ' ਦਿਖਾਉਣ ਦਾ ਵਧੀਆ ਮੌਕਾ ਮਿਲਿਆ ਸੀ। ਢਾਈ ਦਿਨਾਂ ਵਿਚ ਸਿੱਖ ਕੌਮ ਦੇ ਸਿਰ ਇੰਨੇ ਸਸਤੇ ਹੋ ਗਏ ਜਿੰਨੇ ਸ਼ਾਇਦ ਮੁਗ਼ਲੀਆ ਹਕੂਮਤ ਤੇ ਅਫਗਾਨ ਹਮਲਾਵਰਾਂ ਦੇ ਰਾਜ ਵਿਚ ਵੀ ਨਾ ਹੋਏ ਹੋਣ। ਮੁਗ਼ਲ ਤੇ ਪਠਾਣਾਂ ਦੇ ਢਾਈ ਸੌ ਸਾਲ ਦੇ ਜ਼ੁਲਮ ਦੇ ਕਾਰਨਾਮੇ ਇਨ੍ਹਾਂ ਢਾਈ ਦਿਨਾਂ ਵਿਚ ਫਿੱਕੇ ਪੈ ਗਏ। ਸੁਤੰਤਰ, ਤਥਾਕਥਿਤ ਧਰਮ-ਨਿਰਪੱਖ ਦੇ ਪਰਜਾਤੰਤਰੀ ਸਿਸਟਮ ਦੇ ਸਮਾਨ ਅਧਿਕਾਰਾਂ ਵਾਲੇ ਦੇਸ਼ ਵਿਚ, ਅੱਜ ਵੀ ਕਤਲੇਆਮ ਕਰਾਉਣ ਵਾਲੇ ਸ਼ਰ੍ਹੇਆਮ ਦਨਦਨਾ ਰਹੇ ਹਨ। ਜ਼ੁਲਮੋ-ਸਿਤਮ ਦੇ ਕਹਿਰ ਦੇ ਸ਼ਿਕਾਰ ਕਈ ਪਰਵਾਰ ਹੀ ਗਰਕ ਹੋ ਗਏ ਸਨ। ਜਿਨ੍ਹਾਂ ਦੀਆਂ ਵਿਧਵਾਵਾਂ ਤੇ ਯਤੀਮ ਬੱਚੇ ਬਚ ਗਏ ਸਨ, ਉਹ ਅੱਜ ਪੰਝੀ ਸਾਲ ਬਾਅਦ ਵੀ ਇਨਸਾਫ ਨਹੀਂ ਪਾ ਸਕੇ। ਇਸ ਦੇਸ਼ ਦੇ ਲੋਕਤੰਤਰੀ ਕਹਾਉਣ ਵਾਲੇ ਸਿਸਟਮ ਦਾ ਇਸ ਤੋਂ ਵੱਡਾ ਤੇ ਕੋਝਾ ਮਜ਼ਾਕ ਹੋਰ ਕੀ ਹੋ ਸਕਦਾ ਹੈ?

■

---

**...ਸਿੱਖ ਕਤਲੇਆਮ ਦੀ ਦਰਦ ਕਹਾਣੀ** *(ਪੰਨਾ ੪੬ ਦਾ ਬਾਕੀ ਹਿਸਾ)*

ਕੀਤੀ। ਸ. ਜਗਜੀਵਨ ਪਾਲ ਸਿੰਘ (ਮੈਂ ਉਨ੍ਹਾਂ ਦਾ ਰਿਣੀ ਹਾਂ) ਦੇ ਜਤਨ ਨਾਲ ਮੇਰਾ ਇਕ ਲੜਕਾ ਅੱਜ ਬੀ. ਏ. ਕਰ ਰਿਹਾ ਹੈ। ਪਰ ਤੰਗੀ ਸਦਕਾ ਉਸ ਦੀ ਪੜ੍ਹਾਈ ਦੇ ਖਰਚੇ ਲਈ ਸਾਰੇ ਪਰਵਾਰ ਨੂੰ ਮੁਸ਼ਕਲ ਝੱਲਣੀ ਪੈਂਦੀ ਹੈ।

ਮੈਂ ਮਾੜੀ-ਮੋਟੀ ਕਵਿਤਾ ਲਿਖਦਾ ਤੇ ਗਾਉਂਦਾ ਸਾਂ। ਸੰਗਤ ਵੱਲੋਂ ਜੋ ਮਾਇਆ ਮਿਲਦੀ ਸੀ, ਘਰ ਦਾ ਲੰਗਰ-ਪਾਣੀ ਉਸੇ ਨਾਲ ਚੱਲਦਾ ਸੀ। ਜਦ ੩੦੦ ਸਾਲਾ ਵੈਸਾਖੀ ਦਾ ਬਹੁਤ ਪ੍ਰਚਾਰ ਹੋ ਰਿਹਾ ਸੀ ਤਾਂ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਗਿਆਨੀ ਮੇਵਾ ਸਿੰਘ ਜੀ ਨਾਲ ਕਈ ਸਟੇਜਾਂ 'ਤੇ ਮੇਲ ਹੋਇਆ। ਗਿਆਨੀ ਜੀ ਨੂੰ ਵੀ ਸਾਰੀ ਗੱਲ ਦੱਸੀ। ਮੇਰੀ ਜ਼ਿੰਦਗੀ ਵਿਚ ਇਕ ਪਰਉਪਕਾਰੀ ਇਨਸਾਨ ਗਿ. ਮੇਵਾ ਸਿੰਘ ਜੀ ਹੀ ਮਿਲੇ ਜਿਨ੍ਹਾਂ ਨੇ ਮੇਰੀ ਕਵਿਤਾ ਪਸੰਦ ਕਰ ਕੇ ਮੇਰਾ ਕਵੀਸ਼ਰੀ ਜਥਾ ਧਰਮ ਪ੍ਰਚਾਰ ਕਮੇਟੀ ਵਿਚ ਭਰਤੀ ਕਰਵਾਇਆ। ਮੇਰੇ ਕੋਲ ਸਕਿਉਰਟੀ ਭਰਨ ਵਾਸਤੇ ਦੋ ਹਜ਼ਾਰ ਰੁਪਏ ਵੀ ਨਹੀਂ ਸਨ ਤਾਂ ਗਿਆਨੀ ਜੀ ਨੇ ਮੈਨੂੰ ਚਾਰ ਹਜ਼ਾਰ ਰੁਪਿਆ ਆਪਣੇ ਕੋਲੋਂ ਦਿੱਤਾ, ਦੋ ਹਜ਼ਾਰ ਸਕਿਉਰਟੀ ਵਾਸਤੇ ਤੇ ਦੋ ਹਜ਼ਾਰ ਘਰ ਦੇ ਖਰਚੇ ਵਾਸਤੇ, ਇਸ ਤਰ੍ਹਾਂ ਥੋੜ੍ਹਾ ਸੁਖ ਦਾ ਸਾਹ ਆਇਆ ਤੇ ਗਿਆਨੀ ਜੀ ਦਾ ਚਾਰ ਹਜ਼ਾਰ ਰੁਪਿਆ ਆਹਿਸਤਾ-ਆਹਿਸਤਾ ਆਪਣੀਆਂ ਤਨਖਾਹਾਂ ਵਿੱਚੋਂ ਦਿੱਤਾ।

ਇਹ ਹੈ ਦਿੱਲੀ ਦੇ ਦੰਗਿਆਂ ਦੀ ਹੱਡ-ਬੀਤੀ ਦਾਸਤਾਨ। ਪਤਾ ਨਹੀਂ ਕੌਣ ਤੇ ਕਦੋਂ ਕੋਈ ਸਾਡੀ ਸੁਣੇਗਾ? ■

*ਆਪ-ਬੀਤੀ*

# ਬਲਿਊ ਸਟਾਰ ਬਨਾਮ ਬੋਦੀ ਵਾਲਾ ਤਾਰਾ

*-ਸ. ਕਿਰਪਾਲ ਸਿੰਘ**

"ਸਾਹਿਬ ਜੀ, ਤੁਸੀਂ ਕੋਈ ਖ਼ਬਰ ਸੁਣੀ ਹੈ?"

"ਕਿਹੀ ਖ਼ਬਰ?" ਮੈਂ ਉਸ ਨੂੰ ਉਤਸੁਕਤਾ ਨਾਲ ਪੁੱਛਿਆ।

"ਇੰਦਰਾ ਗਾਂਧੀ ਨੂੰ ਗੋਲੀ ਮਾਰ ਦਿੱਤੀ।"

"ਕਿਸ ਨੇ?"

"ਕਹਿੰਦੇ ਹਨ ਕਿ ਦੋ ਸਿੱਖਾਂ ਨੇ ਮਾਰੀ ਹੈ। ਇਹ ਖ਼ਬਰ ਟੀ. ਵੀ. ਅਤੇ ਰੇਡੀਓ ਉੱਤੇ ਮੁੜ-ਮੁੜ ਕੇ ਦੁਹਰਾਈ ਜਾ ਰਹੀ ਹੈ।" ਇਹ ਸ਼ਬਦ ਮੇਰੇ ਸੇਵਾਦਾਰ ਦੇ ਸਨ, ਜਿਹੜਾ ਮੈਨੂੰ ਟਰੇਨ 'ਤੇ ਚੜ੍ਹਾਉਣ ਲਈ ਆਇਆ ਸੀ ਅਤੇ ਮੇਰੇ ਵੱਲੋਂ ਬੈਂਚ 'ਤੇ ਬੈਠ ਕੇ ਕੋਈ ਮੈਗ਼ਜ਼ੀਨ ਪੜ੍ਹਨ ਲੱਗ ਜਾਣ ਕਰ ਕੇ ਪਲੇਟਫ਼ਾਰਮ 'ਤੇ ਇਧਰ-ਉਧਰ ਤੁਰਨ- ਫਿਰਨ ਨਿਕਲ ਗਿਆ ਸੀ। ਉਹ ਉਧਰੋਂ ਖ਼ਬਰ ਲੈ ਕੇ ਮੁੜਿਆ ਸੀ।

ਮੇਰੇ ਹੱਥਾਂ ਵਿਚ ਕਿਤਾਬ ਫੜੀ ਦੀ ਫੜੀ ਰਹਿ ਗਈ। ਮੈਂ ਉਸ ਦੇ ਚਿਹਰੇ ਵੱਲ ਵੇਖ ਰਿਹਾ ਸਾਂ। ਇਸੇ ਵੇਲੇ ਦੋ-ਤਿੰਨ ਕੁੱਲੀ ਸਾਡੇ ਕੋਲ ਦੀ ਲੰਘੇ। ਉਹ ਮੇਰੇ ਵੱਲ ਖਾ ਜਾਣ ਵਾਲੀਆਂ ਨਜ਼ਰਾਂ ਨਾਲ ਘੂਰ-ਘੂਰ ਵੇਖਦੇ ਲੰਘ ਗਏ। ਮੇਰੀ ਨਜ਼ਰ ਉਨ੍ਹਾਂ ਦਾ ਪਿੱਛਾ ਕਰਨ ਲੱਗੀ। ਉਨ੍ਹਾਂ ਪਿੱਛੇ ਪਰਤ ਕੇ ਫਿਰ ਮੇਰੇ ਵੱਲ ਵੇਖਿਆ। ਲੱਗਾ ਜਿਵੇਂ ਉਹ ਮੇਰੇ ਬਾਰੇ ਹੀ ਗੱਲਾਂ ਕਰ ਰਹੇ ਸਨ।

"ਸਾਹਿਬ ਜੀ! ਟੀ. ਵੀ. 'ਤੇ ਖ਼ੂਨ ਦਾ ਬਦਲਾ ਖ਼ੂਨ ਦੇ ਨਾਹਰੇ ਲੱਗ ਰਹੇ ਨੇ।"

ਮੇਰੇ ਜਿਸਮ ਵਿਚ ਭੈਅ ਦੀ ਕੰਬਣੀ ਖਿਰਕੀ।

ਕੁਝ ਮੁਸਾਫ਼ਿਰ ਪਹਿਲਾਂ ਵੀ ਬੜੇ ਗਹੁ ਵੱਲ ਮੇਰੇ ਵੱਲ ਵੇਖਦੇ ਲੰਘੇ ਸਨ। ਹੁਣ ਮੈਨੂੰ ਮੇਰੇ ਵੱਲ ਹਰ ਆਉਂਦੇ-ਜਾਂਦੇ ਵੱਲੋਂ ਓਪਰਾ-ਓਪਰਾ ਦੇਖਣ ਦਾ ਸਬੱਬ ਪਤਾ ਲੱਗ ਗਿਆ ਸੀ। ਮੈਂ ਸੇਵਾਦਾਰ ਨੂੰ ਕਿਹਾ ਕਿ ਆਪਣਾ ਸਾਮਾਨ ਚੁਕਵਾ ਕੇ ਪਹਿਲੀ ਸ਼੍ਰੇਣੀ ਦੇ ਵੇਟਿੰਗ ਰੂਮ ਵਿਚ ਲੈ ਚੱਲੇ। ਸਾਰੇ ਵਾਤਾਵਰਨ ਵਿਚ ਸੋਗਮਈ ਲਹਿਰ ਘੁਲੀ ਹੋਈ ਸੀ। ਕਿਤੇ ਵੀ, ਕੁਝ ਵੀ ਮੰਦਾ ਵਾਪਰ ਜਾਣ ਦਾ ਪੂਰਾ ਭੈਅ ਸੀ। ਕਿਸੇ ਅਣਕਿਆਸੀ ਸਥਿਤੀ ਨਾਲ ਦੋ-ਚਾਰ ਹੋਣ ਲਈ ਮੈ ਸੂਟਕੇਸ ਵਿੱਚੋਂ ਆਪਣਾ ਪਿਸਟਲ ਕੱਢਿਆ ਅਤੇ ਉਸ ਦੇ ਦੋਵੇਂ ਮੈਗ਼ਜ਼ੀਨ ਭਰ ਲਏ ਤੇ ਆਪਣੇ ਆਪ ਨੂੰ ਕੁਝ-ਕੁਝ ਸੁਰੱਖਿਅਤ ਅਨੁਭਵ ਕੀਤਾ।

ਇਹ ਦ੍ਰਿਸ਼ ਕਲਕੱਤੇ ਦੇ ਹਾਵੜਾ ਰੇਲਵੇ ਪਲੇਟਫ਼ਾਰਮ ਦਾ ਸੀ।

---

* *ਟੋਰਾਂਟੋ।*

ਅਕਤੂਬਰ ੧੯੮੪ ਵਿਚ ਮੇਰੀ ਬਦਲੀ ਕਲਿਆਣੀ (ਬੰਗਾਲ) ਤੋਂ ਅੰਮ੍ਰਿਤਸਰ (ਪੰਜਾਬ) ਦੀ ਹੋ ਗਈ। ਸੀ ਇਹ ਆਰਜੀ ਬਦਲੀ ਹੀ। ਉੱਥੇ ਮੈਂ ਬੀ ਐੱਸ ਐੱਫ ਦੇ ਦੁਰਗਿਆਨਾ ਮੰਦਰ ਦੇ ਏਰੀਏ ਵਿਚ ਇਕ ਬਟਾਲੀਅਨ ਹੈੱਡਕੁਆਰਟਰ ਵਿਚ ਐਡਜੂਟੈਂਟ ਦੇ ਫਰਜ਼ ਨਿਭਾਉਣੇ ਸਨ। ਚੋਟੀ ਦੇ ਲੀਡਰਾਂ ਨੂੰ ਕਤਲ ਕਰ ਦੇਣ ਦੀਆਂ ਕਈ ਪ੍ਰਕਾਰ ਦੀਆਂ ਭਿਆਨਕ ਅਫਵਾਹਾਂ ਆਮ ਹੀ ਸੁਣੀਆਂ ਜਾਂਦੀਆਂ ਸਨ। ਅਜਿਹੀਆਂ ਹਾਲਤਾਂ ਵਿਚ ਅਰਾਜਕਤਾ ਦਾ ਫੈਲ ਜਾਣਾ ਪੂਰਾ ਸੰਭਵ ਹੁੰਦਾ ਹੈ ਤੇ ਅਮਨ-ਕਾਨੂੰਨ ਕਾਇਮ ਰੱਖਣ ਵਾਲੀਆਂ ਏਜੰਸੀਆਂ ਲਈ ਇਹ ਔਖੀ ਘੜੀ ਦਾ ਸਮਾਂ ਹੁੰਦਾ ਹੈ। ਸੋ ਅਰਧ ਸੈਨਿਕ ਅਫਸਰਾਂ ਲਈ ਪੰਜਾਬ ਦੀ ਪੋਸਟਿੰਗ ਕੋਈ ਬਹੁਤੀ ਚੰਗੀ ਨਹੀਂ ਸੀ ਮੰਨੀ ਜਾ ਸਕਦੀ।

ਵੈਸੇ ਬੰਗਾਲ ਵੀ ਮੇਰੇ ਲਈ ਸੁਖਾਵਾਂ ਨਹੀਂ ਸੀ ਰਿਹਾ। ਲੱਖ ਪ੍ਰਹੇਜ਼ ਵਰਤਣ ’ਤੇ ਵੀ ਸਿਹਤ ਠੀਕ ਨਹੀਂ ਸੀ ਰਹਿੰਦੀ। ਕੋਈ ਨਾ ਕੋਈ ਰੋਗ ਮੈਨੂੰ ਘੇਰੀ ਹੀ ਰੱਖਦਾ ਸੀ। ਸਰੀਰ ਵਿਚ ਸੱਤਿਆ ਜਿਹੀ ਨਹੀਂ ਸੀ ਅਨੁਭਵ ਹੁੰਦੀ। ਕੋਈ ਵੀ ਫਰਜ਼ ਪੂਰੀ ਤਰ੍ਹਾਂ ਮੇਰੇ ਕੋਲੋਂ ਨਿਭਾ ਨਹੀਂ ਸੀ ਹੋ ਰਿਹਾ। ਬੰਗਾਲ ਵਿਚ ਮੇਰੇ ਪਹੁੰਚਣ ਤੋਂ ਪਹਿਲੋਂ ਮੇਰੇ ਮਿਹਨਤੀ, ਸੱਚਾ-ਸੁੱਚਾ ਹੋਣ ਦੀ ਪਹੁੰਚੀ ਸਾਰੀ ਹਵਾ ਮਿੱਟੀ ਵਿਚ ਮਿਲ ਗਈ ਸੀ। ਮੇਰੀ ਅਜਿਹੀ ਕਾਰਗੁਜ਼ਾਰੀ ਕਾਰਨ ਮੇਰੇ ਕੋਲੋਂ ਮੇਰੇ ਉੱਚ ਅਧਿਕਾਰੀਆਂ ਦਾ ਮਾਯੂਸ ਹੋ ਜਾਣਾ ਪੂਰਾ ਸੰਭਵ ਅਤੇ ਜਾਇਜ਼ ਸੀ। ਸਗੋਂ ਮੈਂ ਤਾਂ ਉੱਥੇ ਆਪਣੇ ਆਪ ਨਾਲ ਵੀ ਸੰਤੁਸ਼ਟ ਨਹੀਂ ਸਾਂ। ਸੋ ਸੋਚਿਆ ਗੁਰੂ ਦੀ ਨਗਰੀ ਦਾ ਪਾਣੀ ਪੀ ਕੇ ਸ਼ਾਇਦ ਸਰੀਰ ਦੇ ਸਾਰੇ ਰੋਗ ਕੱਟੇ ਜਾਣ। ਅਖੇ "ਦਿੱਲੀ ਦੇ ਦੁੱਧ ਵਰਗਾ, ਸਾਡੇ ਅੰਬਰਸਰ ਦਾ ਪਾਣੀ"। ਹੈ ਤਾਂ ਇਸ ਸੋਚ ਵਿਚ ਵੀ ਪੂਰੀ ਗੜਬੜ ਸੀ। ਬਲਿਊ ਸਟਾਰ ਦੀ ਸਰਕਾਰੀ ਸੈਨਿਕ ਕਾਰਵਾਈ ਵੇਲੇ ਦਿੱਲੀ ਕਹਿੰਦੀ ਸੀ ਕਿ ਅੰਮ੍ਰਿਤਸਰ ਦਾ ਪਾਣੀ ਪਤਲਾ ਭਾਵ ਗੰਧਲਾ ਹੋ ਗਿਆ ਹੈ ਤੇ ਅੰਮ੍ਰਿਤਸਰ ਕਹਿੰਦਾ ਸੀ ਕਿ ਦਿੱਲੀ ਦਾ ਦੁੱਧ ਫੁੱਟ ਗਿਆ ਹੈ। ਖ਼ੈਰ, ਦੋਸ਼ ਕਿਸੇ ਦਾ ਵੀ ਹੋਵੇ ਪਰ ਇਹ ਸੱਚ ਸੀ ਕਿ ਇਸ ਕਾਰਵਾਈ ਨਾਲ ਹਜ਼ਾਰਾਂ ਨਿਰਦੋਸ਼ਿਆਂ ਦਾ ਘਾਣ ਹੋ ਗਿਆ ਸੀ। ਨਾਲੇ ਮੇਰੇ ਲਈ ਤਾਂ 'ਆਰਡਰ ਇਜ਼ ਆਰਡਰ' ਵਾਲੀ ਗੱਲ ਹੀ ਸੀ। ਉਹ ਤੇ ਮੰਨਣਾ ਹੀ ਪੈਣਾ ਸੀ। ਚਾਹੇ ਹੱਸ ਕੇ ਮੰਨੋ ਤੇ ਚਾਹੇ ਰੋ ਕੇ।

ਇਹ ਗੱਲ 'ਸੱਚ ਸੋਹੇ ਸਿਰ ਪੱਗ' ਵਾਂਗ ਪੂਰੀ ਸੱਚ ਸੀ ਕਿ ਮੇਰੇ ਕਮਾਂਡੈਂਟ ਐੱਸ ਐੱਸ ਕੋਠਿਆਲ ਵਿਚ ਇਹ ਗੁਣ ਸੀ ਕਿ ਉਹ ਆਪਣੇ ਅਧਿਕਾਰੀਆਂ ਕਰਮਚਾਰੀਆਂ ਤੋਂ ਕੰਮ ਕਸਾਈਆਂ ਵਾਂਗ ਲੈਂਦਾ ਸੀ ਅਤੇ ਉਨ੍ਹਾਂ ਦੀ ਦੇਖਭਾਲ ਸਕੇ ਪੁੱਤ-ਭਾਈਆਂ ਵਾਂਗ ਕਰਦਾ ਸੀ। ਕਲਿਆਣੀ ਤੋਂ ਕਲਕੱਤੇ ਦੇ ਹਾਵੜਾ ਰੇਲਵੇ ਸਟੇਸ਼ਨ ਤੀਕਰ ਉਸ ਨੇ ਮੈਨੂੰ ਇਕ ਜੀਪ ਦੇ ਦਿੱਤੀ ਜੋ ਮੈਨੂੰ ਉੱਥੇ ਛੱਡ ਕੇ ਅੱਗੇ ਕੋਈ ਹੋਰ ਡਿਊਟੀ ਕਰ ਕੇ ਵਾਪਿਸ ਆ ਜਾਣੀ ਸੀ ਅਤੇ ਮੇਰੀ ਸਹਾਇਤਾ ਲਈ ਤੇ ਮੈਨੂੰ ਗੱਡੀ ਚੜ੍ਹਾਉਣ ਲਈ ਇਕ ਸੇਵਾਦਾਰ ਵੀ ਨਾਲ ਦਿੱਤਾ ਜਿਸ ਨੇ ਫਿਰ ਰੇਲ ਰਾਹੀਂ

ਮੁੜ ਜਾਣਾ ਸੀ।

ਮੈਂ ਲੋੜੀਂਦੇ ਪਲੇਟਫਾਰਮ ਉੱਤੇ ਆਪਣਾ ਸਾਮਾਨ ਰਖਵਾਇਆ ਤੇ ਸ਼ਾਇਦ ਕੋਈ ਮੈਗਜ਼ੀਨ ਪੜ੍ਹਨ ਲੱਗ ਪਿਆ। ਟਰੇਨ ਆਉਣ ਵਿਚ ਅਜੇ ਕਾਫੀ ਸਮਾਂ ਸੀ। ਸੇਵਾਦਾਰ ਸਟੇਸ਼ਨ ਉੱਤੇ ਮਟਰ ਗਸ਼ਤੀ ਕਰਨ ਚਲਾ ਗਿਆ। ਥੋੜ੍ਹੇ ਸਮੇਂ ਪਿੱਛੋਂ ਮੈਂ ਅਨੁਭਵ ਕੀਤਾ ਕਿ ਆਉਂਦੇ-ਜਾਂਦੇ ਸਾਰੇ ਮੁਸਾਫਰ ਤੇ ਕੁਲੀ ਮੇਰੇ ਵੱਲ ਇਸ ਤਰ੍ਹਾਂ ਦੇਖ ਰਹੇ ਸਨ ਜਿਵੇਂ ਉਨ੍ਹਾਂ ਨੇ ਮੈਨੂੰ ਖਾ ਜਾਣਾ ਹੋਵੇ। ਪਰ ਕਿਉਂ? ਇਸ ਕਾਰਨ ਦੀ ਮੈਨੂੰ ਕੋਈ ਸਮਝ ਨਾ ਆਵੇ।

ਉਸੇ ਵੇਟਿੰਗ ਹਾਲ ਵਿਚ ਮੇਰੇ ਨੇੜੇ ਦੀ ਕੁਰਸੀ ਉੱਤੇ ਕੋਈ ਪੰਜਾਹ-ਸੱਠ ਸਾਲ ਦਾ ਹੱਟਾ-ਕੱਟਾ ਇੱਕ ਵਿਅਕਤੀ ਬੈਠਾ ਸੀ। ਉਸ ਦੇ ਭਗਵੇਂ ਕੱਪੜੇ, ਉਸ ਕੋਲ ਕਈ ਪ੍ਰਕਾਰ ਦੀਆਂ ਮਾਲਾਵਾਂ ਆਦਿ ਤੋਂ ਮੈਂ ਉਸ ਦਾ ਕੋਈ ਵੀ ਅਨੁਮਾਨ ਨਾ ਲਾ ਸਕਿਆ ਕਿ ਕੀ ਉਹ ਕੋਈ ਹਿੰਦੂ ਹੈ, ਮੁਸਲਮਾਨ ਹੈ, ਬੋਧੀ ਹੈ, ਜੈਨੀ ਹੈ ਜਾਂ ਜਨਸੰਘੀ ਹੈ। ਉਸ ਦੀ ਬੋਲ-ਚਾਲ ਤੋਂ ਉਸ ਦੇ ਸੂਬੇ ਦਾ ਵੀ ਕੋਈ ਪਤਾ ਨਾ ਲੱਗਿਆ। ਜਾਪਦਾ ਸੀ ਕਿ ਉਹ ਥਾਂ-ਥਾਂ ਭ੍ਰਮਣ ਕਰਨ ਵਾਲਾ ਚੱਕਰਵਰਤੀ ਮੁਸਾਫਰ ਸੀ। ਉਹ ਮੇਰੇ ਨਾਲ ਗੱਲੀਂ ਲੱਗ ਪਿਆ। ਕਹਿੰਦਾ, "ਬੰਗਲਾ ਦੇਸ਼ ਨੂੰ ਵੱਖ ਕਰਨ ਵਾਲੀ 'ਲੋਹ-ਲੇਡੀ ਦਾ ਤੇ ਦੁਰਗਾ ਮਾਤਾ ਦੇ ਰੂਪ ਨੂੰ ਪਹੁੰਚੀ ਇੰਦਰਾ ਗਾਂਧੀ' ਦਾ ਇਹ ਕੈਸਾ ਅੰਤ? ਪਰ ਸਿੱਖਾਂ ਨੂੰ ਉਹ ਮਾਰਨੀ ਨਹੀਂ ਆਈ।" "ਤੁਹਾਡਾ ਕੀ ਮਤਲਬ?" ਮੇਰੇ ਮੂੰਹੋਂ ਅਚਾਨਕ ਨਿਕਲਿਆ।

"ਜੇ ਸਿੱਖਾਂ ਨੂੰ ਇੰਦਰਾ ਗਾਂਧੀ ਵੱਲੋਂ ਦਰਬਾਰ ਸਾਹਿਬ ਉੱਤੇ ਕੀਤੇ ਗਏ ਹਮਲੇ ਦਾ ਰੋਸ ਸੀ ਜਾਂ ਹਜ਼ਾਰਾਂ ਨਿਰਦੋਸ਼ ਸਰਧਾਲੂਆਂ ਦੇ ਕਤਲ ਕਰਵਾਉਣ ਦਾ ਉਸ ਉੱਤੇ ਦੋਸ਼ ਸੀ ਤਾਂ ਇਹ ਕੰਮ ਕਿਸੇ ਹਿੰਦੂ ਕੋਲੋਂ ਕਰਵਾਉਣਾ ਚਾਹੀਦਾ ਸੀ। ਫਿਰ ਆਹ ਹੋਣ ਵਾਲਾ ਕਹਿਰੀ ਖੂਨ-ਖਰਾਬਾ ਨਾ ਹੁੰਦਾ। ਜਦੋਂ ਮਹਾਤਮਾ ਗਾਂਧੀ ਮਾਰਿਆ ਗਿਆ ਸੀ, ਓਦੋਂ ਕਿਉਂ ਨਾ ਕੋਈ ਕੱਟ-ਵੱਢ ਜਾਂ ਲੁੱਟ-ਮਾਰ ਹੋਈ? ਕੀ ਉਹ ਇੰਦਰਾ ਗਾਂਧੀ ਨਾਲੋਂ ਕੋਈ ਛੋਟੇ ਕੱਦ ਦਾ ਲੀਡਰ ਸੀ? ਅਸਲ ਵਿਚ ਇਹ ਇਕ ਹਿੰਦੂ ਵੱਲੋਂ ਦੂਜੇ ਹਿੰਦੂ ਦਾ ਕਤਲ ਕੀਤਾ ਗਿਆ ਸੀ।" ਉਹ ਬੋਲਿਆ

ਪਰ ਮੈਂ ਤਾਂ ਆਪਣੇ ਅੰਦਰ ਇਕ ਹੋਰ ਹੀ ਸੰਘਰਸ਼ ਵਿੱਢੀ ਬੈਠਾ ਸਾਂ। 'ਇਸ ਦੁਖਾਂਤ ਪਿੱਛੋਂ ਪੰਜ-ਸੱਤ ਹਜ਼ਾਰ ਬੇਕਸੂਰੇ ਸਿੱਖਾਂ ਦਾ ਕਤਲ ਹੋ ਜਾਣਾ ਮਾਮੂਲੀ ਪਰ ਪੱਕੀ ਗੱਲ ਹੈ। ਜੇ ਮੈਂ ਅੱਜ ਅੰਮ੍ਰਿਤਸਰ ਲਈ ਸਫਰ ਕਰਦਾ ਹਾਂ ਤਾਂ ਰਾਹ ਵਿਚ ਹੀ ਮੇਰਾ ਮਾਰੇ ਜਾਣਾ ਵੀ ਲੱਗਭਗ ਯਕੀਨੀ ਹੈ। ਜੇ ਮੈਂ ਨਹੀਂ ਜਾਂਦਾ ਤਾਂ ਉਮਰ ਭਰ ਲਈ ਮੇਰੇ ਮੱਥੇ ਉੱਤੇ ਡਰਪੋਕ ਹੋਣ ਦਾ ਜਾਂ ਆਪਣੀ ਡਿਊਟੀ ਉੱਤੇ ਨਾ ਪਹੁੰਚਣ ਦਾ ਸਦੀਵੀ ਦਾਗ਼ ਲੱਗ ਜਾਣ ਦਾ ਡਰ ਸੀ। ਮੈਂ ਦੋਹਾਂ ਪੱਖਾਂ ਦੇ ਕਿੰਤੂ-ਪਰੰਤੂਆਂ ਦੀ ਪੁਣ-ਛਾਣ ਕਰ ਰਿਹਾ ਸਾਂ। ਕਦੀ ਮੇਰਾ ਨਿਰਨਾ ਨਿਕਲਦਾ ਕਿ ਮੈਂ ਹਰ ਹਾਲਤ ਵਿਚ ਆਪਣੀ ਡਿਊਟੀ ਉੱਤੇ ਜਾਵਾਂਗਾ। ਇਸ ਲਈ ਭਾਵੇਂ ਮੈਨੂੰ ਆਪਣੇ ਪ੍ਰਾਣਾਂ ਦੀ

ਆਹੂਤੀ ਵੀ ਕਿਉਂ ਨਾ ਦੇਣੀ ਪਵੇ। ਹੋਰ 'ਡੂ ਐਂਡ ਡਾਈ' ਕਾਹਦੇ ਵਾਸਤੇ ਬਣਿਆ ਹੈ। ਪਰ ਕਿਸੇ ਵੀ ਹਾਲਤ ਵਿਚ ਆਪਣੇ ਆਪ ਉੱਤੇ ਡਰਪੋਕ ਦਾ ਲੇਬਲ ਨਹੀਂ ਲੱਗਣ ਦੇਣਾ। ਇਸ ਨਾਲ ਤਾਂ ਸਾਰੇ ਪੰਜਾਬ ਦੀ ਬਹਾਦਰੀ ਦੀ ਬਦਨਾਮੀ ਹੋ ਜਾਏਗੀ ਤੇ ਸਾਰੀ ਸਿੱਖ ਕੌਮ ਦਾ ਸਿਰ ਨੀਵਾਂ ਹੋ ਜਾਏਗਾ।

ਤੇ ਕਦੇ ਮੈਂ ਸੋਚਦਾ ਬਿਨਾਂ ਕਿਸੇ ਪ੍ਰਾਪਤੀ ਦੇ ਮੌਤ ਦੇ ਮੂੰਹ ਵਿਚ ਸਿਰ ਦੇ ਦੇਣਾ ਵੀ ਕੋਈ ਸਿਆਣਪ ਨਹੀਂ ਹੋਇਆ ਕਰਦੀ। ਫਿਰ ਇਹੋ ਹੀ ਕਿਹਾ ਜਾਏਗਾ ਕਿ ਇਸ ਅਫਸਰ ਨੂੰ ਅਜਿਹੇ ਭਿਆਨਕ ਹਾਲਾਤਾਂ ਵਿਚ ਸਫ਼ਰ ਕਰਨ ਦੀ ਮੂਰਖ਼ਤਾ ਨਹੀਂ ਸੀ ਕਰਨੀ ਚਾਹੀਦੀ। ਜਿਸ ਅਫ਼ਸਰ ਨੇ ਸਮੇਂ ਸਿਰ ਆਪਣੇ ਦਿਮਾਗ਼ ਦੇ ਕੋਲੋਂ ਕੰਮ ਹੀ ਨਹੀਂ ਲੈਣਾ ਉਹ ਅਫ਼ਸਰ ਹੀ ਕਾਹਦਾ?'

ਸੋਚਾਂ ਸੋਚਦਿਆਂ ਹੀ ਦਿੱਲੀ ਪੰਜਾਬ ਵੱਲੋਂ ਗੱਡੀਆਂ ਹਾਵੜਾ ਸਟੇਸ਼ਨ ਉੱਤੇ ਪਹੁੰਚਣੀਆਂ ਅਰੰਭ ਹੋ ਗਈਆਂ। ਫਿਰ ਕੁਝ ਸਮੇਂ ਦੀ ਸਾਫ-ਸਫਾਈ ਪਿੱਛੋਂ ਉਨ੍ਹਾਂ ਨੇ ਹੀ ਮੋੜਵੇਂ ਸਫ਼ਰ ਉੱਤੇ ਜਾਣਾ ਸੀ। ਤੇ ਹਾਵੜਾ-ਅੰਮ੍ਰਿਤਸਰ ਵਾਲੀ ਟਰੇਨ ਮੈਂ ਲੈਣੀ ਸੀ। ਮੈਂ ਮੌਕੇ ਉੱਤੇ ਜਾ ਕੇ ਹੀ ਸਾਰੀ ਸਥਿਤੀ ਦਾ ਜਾਇਜ਼ਾ ਲੈਣਾ ਚਾਹਿਆ। ਆਪਣੇ ਸਾਮਾਨ ਕੋਲ ਸੇਵਾਦਾਰ ਨੂੰ ਬਿਠਾ ਕੇ ਮੈਂ ਪਲੇਟਫਾਰਮ ਉੱਤੇ ਗਿਆ। ਪੰਜਾਬੀ ਜਾਪਦੀ ਇਕ ਬੀਬੀ ਕੋਲੋਂ ਮੈਂ ਸਫਰ ਦਾ ਹਾਲ ਪੁੱਛਿਆ।

"ਵੀਰਾ ਕੁਝ ਨਾ ਪੁੱਛ!", ਉਹ ਤੇ ਮੇਰੇ ਗੱਲ ਕਰਦਿਆਂ ਈ ਫੁੱਟ ਪਈ, "ਗ਼ਦਰ ਪਿਆ ਹੋਇਆ ਹੈ। ਸਿੱਖਾਂ ਨੂੰ ਲੱਭ-ਲੱਭ ਕੇ ਕਤਲ ਕੀਤਾ ਜਾ ਰਿਹਾ ਹੈ। ਸਾਰਾ ਰਸਤਾ ਅਸਾਂ 'ਵਾਹਿਗੁਰੂ! ਵਾਹਿਗੁਰੂ!' ਕਰਦਿਆਂ ਕੱਟਿਆ ਹੈ। ਆਪਣੇ ਆਦਮੀਆਂ ਦੀਆਂ ਗੁੱਤਾਂ ਕਰ ਕੇ, ਉਨ੍ਹਾਂ ਦੇ ਸਿਰ 'ਤੇ ਚਾਦਰਾਂ ਪਾ ਕੇ ਅਤੇ ਘੁੰਡ-ਕਢਾ ਕੇ ਅਸੀਂ ਉਨ੍ਹਾਂ ਨੂੰ ਬਚਾ ਕੇ ਲਿਆਈਆਂ ਹਾਂ। ਵੀਰਾ ਵਾਸਤਾ ਈ, ਤੂੰ ਅਜੇ ਪੰਜਾਬ ਵੱਲ ਨੂੰ ਮੂੰਹ ਨਾ ਕਰੀਂ।"

'ਮੈਂ ਵੀ ਕਿਉਂ ਨਾ ਆਪਣਾ ਹੁਲੀਆ ਬਦਲ ਲਵਾਂ? ਲੋੜ ਪੈਣ ਤੇ ਭੇਸ ਤਾਂ ਸਾਰੇ ਹੀ ਬਦਲ ਲੈਂਦੇ ਹਨ।' ਅਸਲ ਵਿਚ ਅਜੇ ਵੀ ਪੰਜਾਬ ਵੱਲ ਸਫਰ 'ਤੇ ਜਾਣ ਲਈ ਮੇਰਾ ਮਨ ਮੈਨੂੰ ਉਕਸਾ ਰਿਹਾ ਸੀ। 'ਕਿਹੋ ਜਿਹੇ ਦਿਨ ਆ ਗਏ ਨੇ? ਆਪਣੇ ਹੀ ਦੇਸ ਵਿਚ ਸਫਰ ਕਰਨ ਲਈ ਸੌ-ਸੌ ਵੇਰ ਸੋਚਣਾ ਪੈ ਰਿਹਾ ਹੈ।' ਮੇਰਾ ਮਨ ਇਹ ਵੀ ਕਹਿ ਰਿਹਾ ਸੀ, 'ਤੇਰਾ ਕਿਧਰੇ ਵੀ ਕੋਈ ਵਾਲ ਨਹੀਂ ਵਿੰਗਾ ਹੋਣ ਲੱਗਿਆ। ਤੂੰ ਸਦਾ ਹੀ ਔਕੜਾਂ ਵਿੱਚੋਂ ਪਾਰ ਹੁੰਦਾ ਆ ਰਿਹਾ ਹੈਂ। ਜਦੋਂ ੬੨ ਦੀ ਚੀਨ ਨਾਲ ਲੜਾਈ ਲੱਗੀ ਸੀ ਤਾਂ ਤੂੰ ਪਾਕਿਸਤਾਨ ਬਾਰਡਰ ਉੱਤੇ ਸੈਂ। ਜਦੋਂ ੬੫ ਦਾ ਪਾਕਿਸਤਾਨ ਨਾਲ ਯੁੱਧ ਹੋਇਆ ਤਾਂ ਤੂੰ ਚੀਨ ਦੇ ਬਾਰਡਰ ਦੇ ਨੇੜੇ ਡਿਊਟੀ ਕਰ ਰਿਹਾ ਸੈਂ। ੭੧ ਦੀ ਲੜਾਈ ਦੇ ਵਿਚ ਤੈਨੂੰ ਬਾਰਡਰ ਤੋਂ ਹਟਾ ਕੇ ਪਿੱਛੇ ਬਟਾਲੀਅਨ ਦੇ ਰੀਅਰ ਹੈੱਡਕੁਆਰਟਰ ਭੇਜ ਦਿੱਤਾ ਗਿਆ ਸੀ। ਅੱਸੀਵਿਆਂ ਵਿਚ ਜਦੋਂ ਪੰਜਾਬ ਦੇ ਵਿਚ ਭਾਂਬੜ ਬਲਣ ਲੱਗੇ ਤਾਂ ਤੇਰੀ ਪੋਸਟਿੰਗ ਬੰਗਾਲ ਦੀ ਹੋ ਗਈ। ਸ਼ਾਇਦ ਹੁਣ ਪੰਜਾਬ ਵਿਚ ਵੀ ਹਾਲਾਤ

ਸੁਖਾਵੇਂ ਹੋ ਜਾਣ।'

ਦੂਜਾ ਮਨ ਇਹ ਵੀ ਬੋਲਦਾ ਸੀ, 'ਸਾਰੇ ਹੀ ਦਿਨ ਐਤਵਾਰ ਨਹੀਂ ਹੋਇਆ ਕਰਦੇ। ਜੇ ਪਿੱਛੇ ਹਰ ਔਕੜ ਤੋਂ ਬਚਦਾ ਰਿਹਾ ਹੈਂ ਤਾਂ ਹੁਣ ਮੂਰਖ਼ਤਾ ਨਾਲ ਆਪਣਾ ਟੱਟੂ ਆਪ ਹੀ ਪਾਰ ਕਰਵਾ ਸਕਦਾ ਹੈਂ। ਸੋ ਹੁਣ ਦਿਲ ਤੋਂ ਨਹੀਂ ਸਗੋਂ ਸੂਝ ਤੋਂ ਕੰਮ ਲੈਣ ਦਾ ਵੇਲਾ ਹੈ।'

ਮੈਂ ਇਸੇ ਉਧੇੜ-ਬੁਣ ਵਿਚ ਉਲਝਿਆ ਨਿੰਮੋਝੂਣਾ ਹੋਇਆ ਤੁਰਿਆ ਜਾ ਰਿਹਾ ਸਾਂ। "ਸਾਹਿਬ ਜੀ ਤੁਸੀਂ ਕਿੱਥੇ ਸੀ? ਮੈਂ ਇਸ ਪਲੇਟਫਾਰਮ ਉੱਤੇ ਵੀਹ ਗੇੜੇ ਮਾਰ ਦਿੱਤੇ ਹਨ ਤੁਹਾਨੂੰ ਲੱਭਦਿਆਂ।" ਇਕ ਬੀ. ਐੱਸ. ਐੱਫ. ਦੀ ਵਰਦੀ ਵਾਲਾ ਜੁਆਨ ਮੇਰੇ ਸਾਹਮਣੇ ਖੜ੍ਹਾ ਸੀ। "ਸੀ. ਓ. ਸਾਹਿਬ ਨੇ ਆਹ ਚਿੱਠੀ ਤੁਹਾਡੇ ਲਈ ਭੇਜੀ ਹੈ।" ਉਸ ਨੇ ਆਪਣੀ ਜੇਬ ਵਿੱਚੋਂ ਇਕ ਬੰਦ ਲਿਫਾਫਾ ਮੇਰੇ ਵੱਲ ਵਧਾਇਆ।

ਮੈਂ ਚਿੱਠੀ ਖੋਲ੍ਹੀ। ਲਿਖਿਆ ਸੀ, "ਤੁਹਾਡੀ ਡਿਪਟੀ ਕਮਾਂਡੈਂਟ ਦੀ ਤਰੱਕੀ ਹੋ ਗਈ ਹੈ। ਵਾਪਿਸ ਆ ਜਾਓ।" ਮੈਂ ਇਕ ਲੰਬਾ ਅਤੇ ਸੁਖ ਦਾ ਸਾਹ ਲਿਆ ਅਤੇ ਚਿੱਠੀ ਲਿਆਉਣ ਵਾਲੇ ਦਾ ਧੰਨਵਾਦ ਕੀਤਾ।

ਪਰ ਅਜੇ ਵੀ ਸਾਰੀਆਂ ਮੁਸੀਬਤਾਂ ਦਾ ਖ਼ਾਤਮਾ ਨਹੀਂ ਸੀ ਹੋਇਆ।

ਮੈਂ ਸਿੱਧਾ ਰੇਲਵੇ ਪੁਲੀਸ ਚੌਕੀ ਵਿਚ ਗਿਆ ਅਤੇ ਮੈਨੂੰ ਮੇਰੇ ਆਈ. ਜੀ. ਜਾਂ ਡੀ. ਆਈ. ਜੀ. ਹੈੱਡ ਕੁਆਰਟਰ ਦੇ ਅਫ਼ਸਰ ਮੈੱਸ ਵਿਚ ਸੁਰੱਖਿਅਤ ਪਹੁੰਚਾਉਣ ਲਈ ਬੇਨਤੀ ਕੀਤੀ। "ਸਾਹਿਬ ਜੀ ਹਾਲਾਤ ਬਹੁਤ ਖਰਾਬ ਹਨ। ਤੁਹਾਡੀ ਸੁਰੱਖਿਅਤਾ ਸਾਡੇ ਵੱਸ ਦੀ ਗੱਲ ਨਹੀਂ ਹੈ। ਹਾਂ ਇੱਥੇ ਸਥਾਨਕ ਵਾਲੰਟੀਅਰ ਸਰਦਾਰਾਂ ਦੀਆਂ ਕੁਝ ਬੱਸਾਂ ਆਉਣ ਵਾਲੀਆਂ ਹਨ। ਉਹ ਤੁਹਾਨੂੰ ਤੁਹਾਡੇ ਠੀਕ ਟਿਕਾਣੇ ਉੱਤੇ ਪਹੁੰਚਾ ਦੇਣਗੇ।" ਉਨ੍ਹਾਂ ਦਾ ਸਪਸ਼ਟ ਉੱਤਰ ਸੀ।

ਘੰਟਾ ਕੁ ਭਰ ਦੀ ਆਸ-ਨਿਰਾਸੀ ਉਡੀਕ ਕਰਨ ਪਿੱਛੋਂ ਕਥਿਤ ਬੱਸਾਂ ਸੱਚਮੁੱਚ ਹੀ ਆ ਗਈਆਂ। ਉਨ੍ਹਾਂ ਨੇ ਬੱਸ ਦੀ ਸਮਰੱਥਾ ਅਨੁਸਾਰ ਸਵਾਰੀਆਂ ਲਈਆਂ। ਇਕੱਲੇ-ਇਕੱਲੇ ਦਾ ਥਹੁ-ਟਿਕਾਣਾ ਨੋਟ ਕੀਤਾ। ਫਿਰ ਚੱਲ ਕੇ ਇਕ ਪਾਸਿਓਂ ਵਾਰੀ ਸਿਰ ਸਵਾਰੀ ਨੂੰ ਉਤਾਰਦੇ ਗਏ ਅਤੇ ਜਦੋਂ ਤੀਕਰ ਉਸ ਵੱਲੋਂ ਸਹੀ ਟਿਕਾਣਾ ਅਤੇ ਅੱਗੇ ਪੂਰੀ ਸੁਰੱਖਿਅਤਾ ਦੀ ਹਾਮੀ ਨਾ ਭਰ ਦਿੱਤੀ ਗਈ ਬੱਸ ਨੂੰ ਇੱਕ ਕਦਮ ਵੀ ਅੱਗੇ ਨਹੀਂ ਤੋਰਿਆ। ਤੇ ਮੈਂ ਆਈ. ਜੀ. ਹੈੱਡ ਕੁਆਰਟਰ ਦੇ ਅਫਸਰ ਮੈੱਸ ਵਿਚ ਸੁਰੱਖਿਅਤ ਪਹੁੰਚ ਗਿਆ।

ਜਦੋਂ ਮੈਂ ਇਸ ਭੈਅ ਤੋਂ ਮੁਕਤ ਹੋਇਆ ਤਾਂ ਮੈਨੂੰ ਇਕ ਹੋਰ ਫਿਕਰ ਨੇ ਆ ਦਬੋਚਿਆ। ਅਸਲ ਵਿਚ ਗੱਲ ਇਹ ਸੀ ਕਿ ਮੇਰੇ ਕਾਲਜ ਦੀ ਹਮ-ਜਮਾਤਨ ਕਲਕੱਤੇ ਰਹਿੰਦੀ ਸੀ। ਹੁਣ ਜਦੋਂ ਮੇਰੀ ਪੋਸਟਿੰਗ ਕਲਕੱਤੇ ਦੇ ਏਰੀਏ ਦੀ ਹੋ ਗਈ ਤਾਂ ਮਨ ਵਿਚ ਇਕ-ਦੂਜੇ ਦਾ ਹਾਲ-ਚਾਲ ਜਾਣਨ ਦੀ ਇੱਛਾ ਪ੍ਰਬਲ ਹੋ ਉੱਠੀ। ਮੇਰੇ ਇਕ ਮਿੱਤਰ ਅਫ਼ਸਰ ਨੇ, ਜਿਸ ਦੀ ਕਲਕੱਤੇ ਵਿਚ ਨੌਕਰੀ ਸੀ, ਕਲਕੱਤੇ ਵਿਚ ਘੁੰਮਣ ਲਈ ਮੈਨੂੰ ਇਕ ਜੀਪ ਦੇ ਦਿੱਤੀ ਅਤੇ ਨਾਲ ਕਲਕੱਤੇ ਦੇ ਚੱਪੇ- ਚੱਪੇ ਤੋਂ ਜਾਣੂ

ਇਕ ਜੁਆਨ ਗਾਈਡ ਦੇ ਤੌਰ 'ਤੇ ਨਾਲ ਦੇ ਦਿੱਤਾ। ਉਹ ਮੈਨੂੰ ਪੁੱਛ- ਪੁਛਾ ਕੇ ਉਸ ਦੇ ਘਰ ਲੈ ਗਿਆ। ਜਾਣ-ਪਹਿਚਾਣ ਦੁਹਰਾਈ ਗਈ। ਉਸ ਦੇ ਸਾਰੇ ਹੀ ਬੱਚੇ ਘਰ ਸਨ। ਉਨ੍ਹਾਂ ਦੇ ਵੀ ਦਰਸ਼ਨ-ਦੀਦਾਰੇ ਹੋ ਗਏ। ਮੀਸ਼ਾ ਦੇ ਸ਼ਬਦਾਂ ਵਿਚ ਫਿਰ ਇਕ-ਦੂਜੇ ਦੀ ਖ਼ੈਰ-ਸੁਖ ਮੰਗਦੇ ਜੁਦਾ ਹੋ ਗਏ।

ਹੁਣ ਜਦੋਂ ਕਿ ਮੇਰੇ ਮਨ ਵਿਚ ਪੂਰੇ ਦਾ ਪੂਰਾ ਕਲਕੱਤਾ ਹੀ ਮਾਰੂ ਲਾਟਾਂ ਵਿਚ ਲਟ-ਲਟ ਬਲ ਰਿਹਾ ਸੀ ਤੇ ਮੈਂ ਕਿਵੇਂ ਆਰਾਮ ਨਾਲ ਸੌਂ ਸਕਦਾ ਸਾਂ? ਮੇਰਾ ਮਨ ਕਰੇ ਕਿ ਮੈਂ ਇਕ ਪੰਛੀ ਹੋਵਾਂ ਤੇ ਮਾਰ ਉਡਾਰੀ ਸਾਰੇ ਕਲਕੱਤੇ ਦੀ ਸੁਖ-ਸਾਰ ਲੈ ਆਵਾਂ। ਬੁਕਾਰੋ, ਦਿੱਲੀ, ਕਾਨਪੁਰ ਆਦਿ ਵਿਚ ਸਿੱਖਾਂ ਉੱਤੇ ਮਾਰੂ ਹੱਲਿਆਂ ਦੀਆਂ ਖ਼ਬਰਾਂ ਆ ਰਹੀਆਂ ਸਨ। ਕਲਕੱਤੇ ਵਿਚ ਵੀ ਕਿਧਰੇ-ਕਿਧਰੇ ਅੱਗਾਂ ਲੱਗੀਆਂ ਸਨ। ਪਰ ਜੋਤੀਬਾਸੂ ਦੀ ਸਰਕਾਰ ਨੇ ਇਸ ਉੱਤੇ ਛੇਤੀ ਹੀ ਕਾਬੂ ਪਾ ਲਿਆ।

ਅਗਲੇ ਦਿਨ ਮੇਰੇ ਲਈ ਗੱਡੀ ਅਤੇ ਗਾਰਦ ਤਿਆਰ ਸੀ ਤੇ ਮੈਂ ਉਸ ਰਾਹੀਂ ਆਪਣੇ ਬਟਾਲੀਅਨ ਹੈੱਡ ਕੁਆਰਟਰ ਲਈ ਚੱਲ ਪਿਆ। ਕਲਕੱਤਾ ਛੱਡਣ ਤੋਂ ਪਹਿਲੋਂ ਮੈਂ ਸਿੱਖਾਂ ਦੀ ਆਬਾਦੀ ਵੱਲ ਇਕ ਚੱਕਰ ਲਾਇਆ ਜਿੱਥੇ ਜਾ ਕੇ ਪਤਾ ਚੱਲਿਆ ਕਿ ਉਸ ਇਲਾਕੇ ਵਿਚ ਸਭ ਸੁਖ-ਸ਼ਾਂਤੀ ਸੀ ਅਤੇ ਉੱਥੇ ਕੋਈ ਵੀ ਮੰਦਭਾਗੀ ਘਟਨਾ ਨਹੀਂ ਸੀ ਵਾਪਰੀ। ਸ਼ਾਇਦ ਮਨ ਵਿਚ ਅਖ਼ੀਰਲਾ ਫਿਕਰ ਵੀ ਹੁਣ ਧੋਤਾ ਗਿਆ।

ਮੇਰੇ ਬਟਾਲੀਅਨ ਹੈਡ ਕੁਆਰਟਰ ਕਲਿਆਣੀ ਵਿਚ ਪਹੁੰਚਣ ਤੋਂ ਪਿੱਛੋਂ ਉੱਥੇ ਸਥਾਨਕ ਥਾਣੇ ਦਾ ਥਾਣੇਦਾਰ ਆਇਆ ਅਤੇ ਉਸ ਨੇ ਦੱਸਿਆ ਕਿ ਸਿੱਖਾਂ ਦੇ ਪੱਚੀ ਟਰੱਕ ਥਾਣੇ ਦੇ ਅੱਗੇ ਖੜ੍ਹੇ ਹਨ। ਉਨ੍ਹਾਂ ਦੀ ਰਾਖੀ ਹੁਣ ਤੀਕਰ ਥਾਣੇ ਨੇ ਕੀਤੀ ਹੈ ਤੇ ਹੁਣ ਅਸੀਂ ਹੋਰ ਰਾਖੀ ਨਹੀਂ ਕਰ ਸਕਦੇ। ਜੇ ਆਗਿਆ ਹੋਵੇ ਤਾਂ ਉਨ੍ਹਾਂ ਨੂੰ ਤੁਹਾਡੇ ਕੈਂਪਸ ਵਿਚ ਛੱਡ ਜਾਈਏ। ਸਾਡੇ ਕਮਾਂਡੈਂਟ ਨੇ ਆਗਿਆ ਦੇ ਦਿੱਤੀ। ਸੋ ਪੱਚੀ ਤੋਂ ਕਰਦੇ-ਕਰਦੇ ਲੱਗਭਗ ੫੦ ਟਰੱਕ ਸਾਡੇ ਕੋਲ ਆ ਗਏ। ਉਨ੍ਹਾਂ ਸਾਰਿਆਂ ਦੀ ਸੁਰੱਖਿਅਤਾ ਦਾ ਅਤੇ ਖਾਣ-ਪੀਣ, ਰਹਿਣ-ਸਹਿਣ ਦਾ ਪ੍ਰਬੰਧ ਕਰ ਕੇ ਉਸ ਥਾਂ ਤੋਂ ਅਸੀਂ ਵਾਪਸ ਆ ਹੀ ਰਹੇ ਸੀ ਕਿ ਸਾਡਾ ਇਕ ਸਾਥੀ ਬੰਗਾਲੀ ਅਫਸਰ, ਜਿਸ ਨੇ ਡਰਿੰਕ ਕੀਤੀ ਹੋਈ ਸੀ, ਚੁੱਪ-ਚੁਪੀਤੀ ਰਾਤ ਅੰਦਰ ਉਸ ਨੇ ਇਕ ਉੱਚੀ ਚੀਕ ਮਾਰੀ, "ਮਾਰ ਦਿੱਤੀ ਉਏ ਪੂਅਰ ਲੇਡੀ!"

ਇਹ ਸੁਣ ਕੇ ਅਸੀਂ ਸਾਰੇ ਹੀ ਹੱਕੇ-ਬੱਕੇ ਹੋ ਗਏ।

"ਸਾਲਾ ਪਾਗਲ ਅਫਸਰ ਹੈ। ਬਿਗੜੀ ਹੋਈ ਸਥਿਤੀ ਨੂੰ ਹੋਰ ਬਿਗਾੜਨ ਨੂੰ ਫਿਰਦੈ।" ਬਟਾਲੀਅਨ ਦਾ ਟੂ-ਆਈ. ਸੀ. ਬੋਲਿਆ।

ਕੀ ਉਸ ਨੂੰ ਇੰਦਰਾ ਗਾਂਧੀ ਦੇ ਮਾਰੇ ਜਾਣ ਦਾ ਦੁੱਖ ਸੀ ਜਾਂ ਫਿਰ ਇਨ੍ਹਾਂ ਸਿੱਖ ਡਰਾਈਵਰਾਂ ਨੂੰ ਆਪਣੀ ਸਾਂਭ-ਸੰਭਾਲ ਵਿਚ ਲੈ ਲੈਣ ਦਾ ਰੋਸ? ਮੈਂ ਸੋਚ ਰਿਹਾ ਸੀ, ਪਰ ਇਹ ਗੱਲ ਮੈਂ ਅੱਜ ਤੀਕਰ ਵੀ ਨਹੀਂ ਸਮਝ ਸਕਿਆ।

■

# ਫਿਰ ਮੁਜ਼ਰਿਮ ਕੌਣ ਹਨ?

*-ਭਾਈ ਨਿਸ਼ਾਨ ਸਿੰਘ 'ਗੰਡੀਵਿੰਡ'**

ਕਦੀ ਭੁੱਲ ਕੇ ਵੀ ਨਾ ਭੁਲਾਏ ਜਾਣ ਵਾਲੇ ਨਵੰਬਰ ੮੪ ਦੇ ਕਤਲੇਆਮ ਦਾ ਦੁਖਾਂਤ ਉਸ ਸਮੇਂ ਵਰਤਿਆ ਜਦੋਂ ਸ. ਸਤਵੰਤ ਸਿੰਘ ਅਤੇ ਸ. ਬੇਅੰਤ ਸਿੰਘ ਨੇ ਭਾਰਤ ਦੀ ਪ੍ਰਧਾਨ ਮੰਤਰੀ ਨੂੰ ੩੧ ਅਕਤੂਬਰ ਵਾਲੇ ਦਿਨ ਸਵੇਰ ਦੇ ੯:੧੮ ਮਿੰਟ 'ਤੇ ਗੋਲੀਆਂ ਮਾਰ ਕੇ ਉਸ ਦੀ ਹੱਤਿਆ ਕਰ ਦਿੱਤੀ। ਇਹ ਉਸ ਵੱਲੋਂ ਕਰਵਾਏ ਗਏ ਜੂਨ ੧੯੮੪ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਅਤੇ ਹੋਰ ਗੁਰਧਾਮਾਂ 'ਤੇ ਫੌਜੀ ਹਮਲੇ ਦਾ ਨਤੀਜਾ ਸੀ।

ਇੰਦਰਾ ਗਾਂਧੀ ਨੂੰ ਜਿਸ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼ ਦਿੱਲੀ ਵਿਖੇ ਦਾਖ਼ਲ ਕਰਵਾਇਆ ਗਿਆ, ਉਸ ਦੇ ਮੁੱਖ ਪ੍ਰਵੇਸ਼ ਦੁਆਰ ਦੇ ਸਾਹਮਣੇ ਦੁੱਖ ਦਾ ਪ੍ਰਗਟਾਵਾ ਕਰਨ ਆਏ ਲੱਗਭਗ ੩-੪ ਹਜ਼ਾਰ ਦੀ ਗਿਣਤੀ 'ਚ ਲੋਕਾਂ ਦਾ ਇਕੱਠ ਸੀ, ਜਿਸ ਵਿਚ ਸਿੱਖ ਵੀ ਮੌਜੂਦ ਸਨ। ਸ੍ਰੀ ਦੇਵ ਦੱਤ ਪੱਤਰਕਾਰ ਦੇ ਮੁਤਾਬਕ ਸਾਢੇ ਚਾਰ ਵਜੇ ਇਸ ਇਕੱਠ ਵਿੱਚੋਂ ੩੦-੩੫ ਨੌਜਵਾਨਾਂ ਦਾ ਟੋਲਾ ਨਿਕਲਿਆ, ਜਿਸ ਨੇ ਆਈ. ਐਨ. ਏ. ਮਾਰਕੀਟ ਦੇ ਬਾਹਰ ਇਕ ਸਿੱਖ ਦੇ ਸਕੂਟਰ ਨੂੰ ਅੱਗ ਲਾ ਦਿੱਤੀ। ਫਿਰ ਉਹ ਝੁੰਡ ਸਰੋਜਨੀ ਨਗਰ ਵੱਲ ਨੂੰ ਹੋ ਤੁਰਿਆ ਅਤੇ ਬੱਸਾਂ ਵਿੱਚੋਂ ਸਿੱਖਾਂ ਨੂੰ ਧੂਹ ਕੇ ਦੁਰਵਿਹਾਰ ਕਰਨ ਲੱਗ ਪਿਆ। ਸ੍ਰੀ ਦੇਵ ਦੱਤ ਜੀ ਦੱਸਦੇ ਹਨ ਕਿ, 'ਮੈਂ ਇੱਕੋ ਕਤਾਰ ਵਿਚ ਪੰਜ ਪੱਗਾਂ ਸੜਦੀਆਂ ਵੇਖੀਆਂ।'

ਪੰਜ ਕੁ ਵਜੇ ਜਦੋਂ ਰਾਜੀਵ ਗਾਂਧੀ ਆਪਣੀ ਮਾਤਾ (ਇੰਦਰਾ ਗਾਂਧੀ) ਕੋਲ ਆਇਆ ਉਸ ਵੇਲੇ ਉਹ ਬੜੇ ਕ੍ਰੋਧ ਵਿਚ ਸੀ। ਉਸ ਦੇ ਨਾਲ ਆਏ (ਸੂਚਨਾ ਤੇ ਪ੍ਰਸਾਰਨ) ਰਾਜ ਮੰਤਰੀ ਐਚ. ਕੇ. ਐੱਲ. ਭਗਤ ਨੇ ਹਸਪਤਾਲ ਤੋਂ ਬਾਹਰ ਭਾਰੀ ਇਕੱਠ (ਜੋ 'ਇੰਦਰਾ ਗਾਂਧੀ ਅਮਰ ਰਹੇ', 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਦੇ ਨਾਅਰੇ ਲਗਾ ਰਿਹਾ ਸੀ) ਨੂੰ (ਰਿਪੋਰਟ ਆਫ ਨੇਸ਼ਨ ਟਰੁੱਥ ਅਬਾਊਟ ਦਿੱਲੀ ਵਿਓਲੈਂਸ ਅਨੁਸਾਰ) ਕਿਹਾ, "ਕੀ ਤੁਸੀਂ ਇਸ ਜਗ੍ਹਾ 'ਤੇ ਹੀ ਫੋਕੇ ਨਾਅਰੇ ਲਾ ਕੇ ਪ੍ਰਾਰਥਨਾ ਕਰਦੇ ਰਹੋਗੇ?" ਇਸ ਤੋਂ ਸਪੱਸ਼ਟ ਹੈ ਕਿ ਉਸ ਨੇ ਕਾਂਗਰਸ (ਆਈ) ਦੇ ਹਮਾਇਤੀਆਂ ਨੂੰ ਸਿੱਖ ਕਤਲੇਆਮ ਵਾਸਤੇ ਭੜਕਾਇਆ।

ਜਦੋਂ ਛੇ ਵਜੇ ਆਲ ਇੰਡੀਆ ਰੇਡੀਓ ਨੇ ਸ੍ਰੀਮਤੀ ਇੰਦਰਾ ਗਾਂਧੀ ਦੀ ਮੌਤ ਅਤੇ ਉਸ ਤੋਂ ਉਪਰੰਤ ਉਸ ਦੇ ਪੁੱਤਰ ਰਾਜੀਵ ਗਾਂਧੀ ਦੇ (ਤਿੰਨ ਵਜ਼ੀਰਾਂ ਸਮੇਤ)

** ਗ੍ਰੰਥੀ, ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ, ਠੱਠਾ (ਤਰਨਤਾਰਨ) ਮੋ: ੯੭੮੧੯-੮੪੧੮੪*

ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਚੁੱਕਣ ਦੀ ਖ਼ਬਰ ਦਿੱਤੀ, ਉਸ ਸਮੇਂ ਸਿੱਖਾਂ ਦਾ ਕਾਫੀ ਜਾਨੀ-ਮਾਲੀ ਨੁਕਸਾਨ ਹੋ ਚੁੱਕਾ ਸੀ। ਵਿਗੜ ਰਹੇ ਹਾਲਾਤ 'ਤੇ ਕਾਬੂ ਪਾਉਣ ਵਾਸਤੇ ਜਦੋਂ ਭਾਰਤੀ ਜਨਤਾ ਪਾਰਟੀ ਦੇ ਨੇਤਾ ਨੇ ਨਵੇਂ ਬਣੇ ਗ੍ਰਹਿ ਮੰਤਰੀ (ਨਰਸਿੰਮਹਾ ਰਾਓ) ਨੂੰ ਕਿਹਾ ਤਾਂ ਉਸ ਨੇ ਯਕੀਨ ਦਵਾਇਆ ਕਿ "ਵਿਗੜ ਰਹੇ ਹਾਲਾਤ 'ਤੇ ਦੋ ਘੰਟਿਆਂ ਵਿਚ ਕਾਬੂ ਪਾ ਲਿਆ ਜਾਵੇਗਾ।" ਪਰ ਸਿੱਖਾਂ ਦੇ ਖ਼ੂਨ ਦੀ ਖੇਡੀ ਜਾ ਰਹੀ ਹੋਲੀ ਨੂੰ ਰੋਕਣ ਵਾਸਤੇ ਕੋਈ ਵੀ ਕਦਮ ਨਾ ਚੁੱਕਿਆ।

ਗਿਣੀ-ਮਿਥੀ ਸਾਜ਼ਸ਼ ਮੁਤਾਬਕ ਕਾਂਗਰਸ (ਆਈ) ਦੇ ਹਮਾਇਤੀਆਂ ਵੱਲੋਂ ਅੱਡੀ ਚੋਟੀ ਦਾ ਜ਼ੋਰ ਲਗਾ ਕੇ ਝੂਠੀਆਂ ਅਫਵਾਹਾਂ ਫੈਲਾਈਆਂ ਗਈਆਂ ਕਿ 'ਸਿੱਖ ਇੰਦਰਾ ਗਾਂਧੀ ਦੀ ਮੌਤ ਹੋਣ 'ਤੇ ਭੰਗੜੇ ਪਾ ਰਹੇ ਹਨ ਅਤੇ ਮਠਿਆਈਆਂ ਵੰਡ ਰਹੇ ਹਨ, (ਹਿੰਦੂਆਂ ਨੂੰ ਸਿੱਖਾਂ ਦੇ ਖਿਲਾਫ਼ ਭੜਕਾਉਣ ਵਾਸਤੇ) ਪੁਰਾਣੀ ਦਿੱਲੀ ਦੇ ਸਟੇਸ਼ਨ 'ਤੇ ਸੈਂਕੜੇ ਹਿੰਦੂਆਂ ਦੀਆਂ ਲਾਸ਼ਾਂ ਨਾਲ ਭਰੀਆਂ ਗੱਡੀਆਂ ਸਿੱਖਾਂ ਨੇ ਪੰਜਾਬ ਤੋਂ ਭੇਜੀਆਂ ਹਨ, (ਦਿੱਲੀ ਦੇ ਵਸਨੀਕਾਂ ਨੂੰ ਭੜਕਾਉਣ ਵਾਸਤੇ) ਸਿੱਖਾਂ ਨੇ ਪੀਣ ਵਾਲੇ ਸਾਰੇ ਪਾਣੀ ਵਿਚ ਜ਼ਹਿਰ ਘੋਲ ਦਿੱਤਾ ਹੈ' ਵਰਗੀਆਂ ਅਫਵਾਹਾਂ ਨੇ ਬਲਦੀ 'ਤੇ ਤੇਲ ਪਾਉਣ ਦਾ ਕੰਮ ਕੀਤਾ। ਇਥੇ ਹੀ ਬਸ ਨਹੀਂ, ਸਗੋਂ ਕਾਂਗਰਸ (ਆਈ) ਦੇ ਹਮਾਇਤੀਆਂ/ਨੇਤਾਵਾਂ ਨੇ ਬਾਹਰਲੇ ਪਿੰਡਾਂ ਤੋਂ ਭੰਗੀਆਂ, ਗੁੱਜਰਾਂ, ਜਾਟਾਂ ਅਤੇ ਗੁੰਡਿਆਂ ਨੂੰ ਵਧ-ਚੜ੍ਹ ਕੇ ਸਿੱਖਾਂ ਦਾ ਕਤਲੇਆਮ ਕਰਨ ਵਾਸਤੇ ਲਿਆਂਦਾ। ਉਨ੍ਹਾਂ ਨੂੰ ਇਹ ਵੀ ਲਾਲਚ ਦਿੱਤਾ ਗਿਆ ਕਿ ਸਿੱਖਾਂ ਨੂੰ ਮਾਰ ਕੇ ਉਨ੍ਹਾਂ ਦੀ ਲੁੱਟੀ ਹੋਈ ਜਾਇਦਾਦ ਤੁਹਾਡੀ ਹੋਵੇਗੀ। ਟੀ. ਵੀ. 'ਤੇ 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਵਰਗੇ ਭੜਕਾਊ ਨਾਅਰੇ ਸੁਣੇ ਗਏ।

ਵਹਿਸ਼ੀ ਦਰਿੰਦਿਆਂ ਵੱਲੋਂ ਸ਼ਿਕਾਰੀ ਕੁੱਤਿਆਂ ਦਾ ਰੂਪ ਧਾਰ ਕੇ ਸਿੱਖਾਂ ਦਾ ਲੱਭ-ਲੱਭ ਕੇ ਸ਼ਿਕਾਰ ਕੀਤਾ ਜਾ ਰਿਹਾ ਸੀ। ਘਰਾਂ, ਦੁਕਾਨਾਂ, ਟਰੱਕ/ਮੋਟਰ ਗੱਡੀਆਂ ਅਤੇ ਗੁਰਦੁਆਰਿਆਂ ਨੂੰ ਅੱਗ ਲਗਾਈ ਜਾ ਰਹੀ ਸੀ। ਸੁੰਦਰ ਨਗਰ ਕਾਲੋਨੀ ਵਿਚ ਗੁਰਦੁਆਰਾ ਸਾਹਿਬ 'ਤੇ ਹਮਲਾ ਕਰਨ ਆਏ ਰਾਖਸ਼ ਟੋਲੇ ਦਾ ਸ. ਦਿਲਬਾਗ ਸਿੰਘ (ਕੁਰੂਕਸ਼ੇਤਰ) ਅਤੇ ਹੋਰ ਅੰਮ੍ਰਿਤਧਾਰੀ ਤੇ ਗੈਰ-ਅੰਮ੍ਰਿਤਧਾਰੀ ਸਿੱਖਾਂ ਵੱਲੋਂ ਡੱਟ ਕੇ ਮੁਕਾਬਲਾ ਕੀਤਾ ਗਿਆ। ਗਹਿ-ਗੱਚ ਲੜਾਈ ਹੋਣ ਤੋਂ ਬਾਅਦ ਸ. ਦਿਲਬਾਗ ਸਿੰਘ ਹਮਲਾਵਰਾਂ ਦੇ ਹੱਥ ਆ ਗਿਆ। ਉਸ ਨੂੰ ਬੜੀ ਬੇਰਹਿਮੀ ਨਾਲ ਥੋੜ੍ਹਾ-ਥੋੜ੍ਹਾ ਸਾੜ ਕੇ ਮਾਰਿਆ ਗਿਆ ਅਤੇ ਵਿਰਲਾਪ ਕਰ ਰਹੀ ਉਸ ਦੀ ਪਤਨੀ ਨਾਲ ਨਹਾਇਤ ਕੋਝੀਆਂ ਹਰਕਤਾਂ ਕੀਤੀਆਂ ਗਈਆਂ। ਜ਼ੁਲਮ ਦੀ ਹੱਦ ਸਿਖਰਾਂ ਨੂੰ ਛੂਹ ਰਹੀ ਸੀ। ਸ਼ਹੀਦ ਨਗਰ ਵਿਚ ਗੁਰਦੁਆਰਾ ਸਾਹਿਬ ਦਾ ਨਿਸ਼ਾਨ ਸਾਹਿਬ ਸਾੜਿਆ ਗਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੋ ਪਾਵਨ ਸਰੂਪ ਵੀ ਜਲਾ ਦਿੱਤੇ, ਗੁਰੂ ਸਾਹਿਬ ਦੇ ਅੱਧ-ਸੜੇ ਸਰੂਪਾਂ ਨੂੰ ਪੈਰਾਂ ਵਿਚ ਰੋਲ਼ਿਆ ਗਿਆ। ਦਿੱਲੀ

ਦੇ ਕੋਨੇ-ਕੋਨੇ ਵਿਚ ਸਿੱਖ ਕਤਲੇਆਮ ਦੀ ਹਾਹਾਕਾਰ ਮੱਚੀ ਹੋਈ ਸੀ ਲੇਕਿਨ ਅਜੇ ਵੀ ਤਤਕਾਲੀ ਗ੍ਰਿਹ ਮੰਤਰੀ "ਹਾਲਾਤ ਪੂਰੀ ਤਰ੍ਹਾਂ ਕਾਬੂ ਵਿਚ ਹੈ" ਦੱਸ ਰਿਹਾ ਸੀ।

ਜਦੋਂ ਰਾਸ਼ਟਰਪਤੀ ਨੂੰ ਕੁਝ ਸ਼ਹਿਰੀ ਅਤੇ ਉੱਚ ਅਧਿਕਾਰੀਆਂ ਨੇ ਪੁੱਛਿਆ ਕਿ, "ਕਿ ਵਿਗੜ ਰਹੇ ਹਾਲਾਤ 'ਤੇ ਕਾਬੂ ਪਾਉਣ ਵਾਸਤੇ ਫੌਜ ਨੂੰ ਕਿਉਂ ਨਹੀਂ ਬੁਲਾਇਆ ਜਾ ਰਿਹਾ?" ਤਾਂ ਉਸ ਨੇ ਦੱਸਿਆ, "ਸਰਕਾਰ ਅਜੇ ਸੋਚ ਰਹੀ ਹੈ ਕਿ ਫ਼ੌਜ ਨੂੰ ਬੁਲਾਇਆ ਜਾਵੇ ਜਾਂ ਨਾ।"

ਵਿਰੋਧੀ ਧਿਰ ਦੇ ਨੇਤਾਵਾਂ ਦੇ ਵਾਰ-ਵਾਰ ਜ਼ੋਰ ਦੇਣ 'ਤੇ "ਅਣਮਿੱਥੇ ਸਮੇਂ ਲਈ ਕਰਫ਼ਿਊ ਲਗਾ ਦਿੱਤਾ ਗਿਆ, ਫੌਜ ਸੱਦ ਲਈ ਗਈ ਅਤੇ ਵੇਖਦਿਆਂ ਹੀ ਗੋਲੀ ਮਾਰਨ ਦਾ ਹੁਕਮ ਇਕ ਨਵੰਬਰ ਦੀ ਸ਼ਾਮ ਨੂੰ ਜਾਰੀ ਕੀਤਾ ਗਿਆ।" (ਇੰਡੀਅਨ ਐਕਸਪ੍ਰੈੱਸ ੨ ਨਵੰਬਰ) ਵਿਗੜੇ ਹੋਏ ਹਾਲਾਤ ਨੂੰ ਕਾਬੂ ਵਿਚ ਲੈਣ ਵਾਸਤੇ (੨੪ ਘੰਟੇ ਨਸ਼ਟ ਕਰ ਕੇ) ਫੌਜ ਦੇ ਹੱਥ ਪ੍ਰਬੰਧ ਦੇਣਾ ਇਕ ਸੋਚੀ-ਸਮਝੀ ਸਾਜ਼ਸ਼ ਨਹੀਂ ਤਾਂ ਹੋਰ ਕੀ ਸੀ? ਮੇਜਰ ਜਨਰਲ ਜੇ. ਐੱਸ. ਜੰਮਵਾਲ ਦਾ ੭ ਨਵੰਬਰ ੧੯੮੪ ਦਾ ਬਿਆਨ "ਹਿੰਸਾ 'ਤੇ ਕਾਬੂ ਪਾਉਣ ਲਈ ਫੌਜ ਪੂਰੀ ਤਰ੍ਹਾਂ ਤਾਇਨਾਤ ਉਦੋਂ ਕੀਤੀ ਗਈ ਜਦੋਂ ਇੰਦਰਾ ਗਾਂਧੀ ਦੇ ਅੰਤਮ ਸਸਕਾਰ ਲਈ ਰਾਖਵੇਂ ਰੱਖੇ ੩੦੦੦ ਫੌਜੀ ਅਤੇ ਮੋਟਰ ਗੱਡੀਆਂ ਵਿਹਲੀਆਂ ਹੋ ਗਈਆਂ।" ਭਾਵ ੭੨ ਘੰਟੇ ਬਾਅਦ।

ਮੁਨੀਰਕਾ ਵਿਚ ਯੂਥ ਦੇ ਨੇਤਾ ਸਤਬੀਰ ਸਿਹੁੰ ਨੇ ਗੁੰਡਿਆਂ ਦੀ ਭਰੀ ਬੱਸ ਲਿਆਂਦੀ ਜਿਨ੍ਹਾਂ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਦੀ ਇਮਾਰਤ ਅਤੇ ਸਕੂਲੀ ਬੱਸਾਂ ਨੂੰ ਅੱਗ ਲਗਾ ਦਿੱਤੀ। ਤ੍ਰਿਸ਼ੂਲਾਂ, ਲੋਹੇ ਦੇ ਸਰੀਏ ਅਤੇ ਹੋਰ ਤੇਜ਼ ਹਥਿਆਰਾਂ ਨਾਲ ਸਿੱਖਾਂ ਦਾ ਘਾਣ ਕੀਤਾ ਜਾ ਰਿਹਾ ਸੀ। ਪੀ. ਯੂ. ਡੀ. ਆਰ. ਅਤੇ ਪੀ. ਯੂ. ਸੀ. ਐੱਲ. ਦੀ ਰਿਪੋਰਟ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ "ਆਰ ਕੇ ਪੁਰਮ ਦੇ ਚਾਰ ਸੈਕਟਰ ਦੇ ਪੁਲਿਸ ਸਟੇਸ਼ਨ ਜਾ ਕੇ ਜਦੋਂ ਸ੍ਰੀ ਧਰਮ ਰਾਜ ਪੁਆਰ ਅਤੇ ਸ੍ਰੀ ਰਾਜਵੀਰ ਪੁਆਰ (ਜੋ ਬੇਰ ਸਰਾਏ ਦੇ ਵਸਨੀਕ ਸਨ) ਨੇ ਐੱਸ. ਐੱਚ. ਓ. ਨੂੰ ਮੁਨੀਰਕਾ ਦੇ ਨਗਰ ਨਿਗਮ (ਹਲਕਾ ਨੰਬਰ ੧੪) ਦੇ ਮੈਂਬਰ ਜਗਦੀਸ਼ ਟੋਕਾਮ ਦੀ ਅਗਵਾਈ ਹੇਠਲੀ ਭੀੜ ਪਾਸੋਂ ਉਨ੍ਹਾਂ ਸਿੱਖਾਂ ਨੂੰ ਬਚਾਉਣ ਵਾਸਤੇ ਬੇਨਤੀ ਕੀਤੀ ਜਿਨ੍ਹਾਂ ਨੂੰ ਹਿੰਦੂ ਭਰਾਵਾਂ ਨੇ ਆਪਣੇ ਘਰਾਂ ਵਿਚ ਪਨਾਹ ਦਿੱਤੀ ਹੋਈ ਹੈ, ਪਰ ਅੱਗੋਂ ਐੱਸ. ਐੱਚ. ਓ. ਨੇ ਉਨ੍ਹਾਂ ਨੂੰ "ਸਿੱਖਾਂ ਨੂੰ ਮਾਰਨਾ ਬਿਲਕੁਲ ਜਾਇਜ਼" ਦੱਸਿਆ ਅਤੇ ਪੁਲਿਸ ਸਟੇਸ਼ਨ ਦੇ ਬਾਹਰ ਖੜ੍ਹੇ ਦੋ ਸਿਪਾਹੀ, ਉਨ੍ਹਾਂ ਨੂੰ ਕਹਿੰਦੇ ਹਨ, "ਜਾਟ ਹੋਣ ਦੇ ਨਾਤੇ ਤੁਹਾਨੂੰ ਉਨ੍ਹਾਂ ਸਿੱਖਾਂ ਨੂੰ ਮਾਰ ਦੇਣਾ ਚਾਹੀਦਾ ਹੈ।" ਗੱਲ ਕੀ? ਖੁਦ ਪੁਲਿਸ ਵੀ ਭੂਤਰੀ ਹੋਈ ਭੀੜ ਨੂੰ ਸਿੱਖਾਂ ਨੂੰ ਮਾਰਨ, ਉਨ੍ਹਾਂ ਦੀਆਂ ਜਾਇਦਾਦਾਂ ਸਾੜਨ, ਲੁੱਟਣ ਅਤੇ ਉਨ੍ਹਾਂ ਦੀਆਂ ਬਹੂ/ਬੇਟੀਆਂ ਨਾਲ ਬਲਾਤਕਾਰ ਕਰਨ ਵਾਸਤੇ ਉਕਸਾ/ਭੜਕਾ ਰਹੀ ਸੀ। ਐੱਮ. ਪੀ. ਸੱਜਨ ਕੁਮਾਰ ਅਤੇ ਲਲਿਤ ਮਾਕਨ ਦੇ

ਟਰੇਡ ਯੂਨੀਅਨ ਦੇ ਨੇਤਾ ਆਦਿ ਸਿੱਖਾਂ ਦੇ ਕਾਤਲਾਂ ਨੂੰ ਪ੍ਰਤੀ ਵਿਅਕਤੀ ੧੦੦ ਰੁਪਿਆ ਅਤੇ ਇਕ ਬੋਤਲ ਸ਼ਰਾਬ ਦੀ ਵੰਡ ਰਹੇ ਸਨ, ਇਨ੍ਹਾਂ ਵੱਲੋਂ ਕਈਆਂ ਕਾਤਲਾਂ ਨੂੰ ਪ੍ਰਤੀ ਵਿਅਕਤੀ ੧੦੦੦ ਰੁਪਿਆ ਵੀ ਦਿੱਤਾ ਗਿਆ।

ਸਰਕਾਰ ਵੱਲੋਂ ਅਣਮਿੱਥੇ ਸਮੇਂ ਦੇ ਕਰਫ਼ਿਊ ਅਤੇ ਵੇਖਦਿਆਂ ਹੀ ਗੋਲੀ ਮਾਰਨ ਦਾ ਐਲਾਨ ਹੋਣ ਤੋਂ ਬਾਅਦ ਵੀ ਹੋਈ ਭਿਆਨਕ ਤਬਾਹੀ ਦੇ ਬਾਅਦ ਸ਼ੱਕ ਪੈਦਾ ਹੁੰਦਾ ਹੈ ਕਿ ਸਰਕਾਰ ਦੀ ਇਹ ਚਾਲ ਸੀ, ਕਰਫ਼ਿਊ ਦੌਰਾਨ ਆਪਣੇ ਘਰਾਂ ਵਿਚ ਹੀ ਬੈਠੇ ਸਿੱਖਾਂ ਨੂੰ ਘਰ-ਬੂਹੇ ਸਮੇਤ ਸਾੜ-ਫੂਕ ਦਿੱਤਾ ਜਾਵੇ, ਅਗਰ ਜੇ ਕੋਈ ਭੱਜ ਕੇ ਬਾਹਰ ਨਿਕਲੇ ਤਾਂ ਉਸ ਨੂੰ ਤੁਰੰਤ ਗੋਲੀ ਮਾਰ ਦਿੱਤੀ ਜਾਵੇ। "ਯਾਦ ਰਹੇ ਕਿ ਫੌਜ ਕੋਲ ਗੋਲੀ ਚਲਾਉਣ ਦਾ ਕੋਈ ਅਧਿਕਾਰ ਨਹੀਂ ਸੀ।" (ਇੰਡੀਅਨ ਐਕਸਪ੍ਰੈੱਸ ੩ ਨਵੰਬਰ ੧੯੮੪) ਇਹ ਅਧਿਕਾਰ ਕੇਵਲ ਸਿੱਖਾਂ ਦੇ ਕਾਤਲਾਂ ਨੂੰ ਸੀ। ਕਿਉਂਕਿ ਲਾਜਪਤ ਨਗਰ ਦੀ ਮਾਰਕੀਟ ਵਿਚ ਸੈਂਕੜੇ ਨੌਜਵਾਨ ਤਲਵਾਰਾਂ, ਤ੍ਰਿਸ਼ੂਲ, ਸਲਾਖਾਂ ਆਦਿ ਫੜੀ ਦਨ-ਦਨਾਉਂਦੇ ਫਿਰਦੇ ਸਨ, ਪਰ ਫੌਜ ਦੀ ਇਕ ਕਾਨਵਾਈ (ਟੁਕੜੀ) ਆਪਣੀ ਕਾਰਵਾਈ ਪਾਉਂਦੀ ਲਾਗੋਂ ਲੰਘ ਗਈ, ਉਸ ਨੇ ਉਨ੍ਹਾਂ ਨੂੰ ਕੁਝ ਨਾ ਕਿਹਾ। ਪੀ. ਯੂ. ਡੀ. ਆਰ. ਅਤੇ ਪੀ. ਯੂ. ਸੀ. ਐੱਲ. ਦੀ ਰਿਪੋਰਟ ਤੋਂ ਪਤਾ ਲੱਗਾ ਹੈ ਕਿ "ਐੱਮ. ਪੀ. ਧਰਮ ਦਾਸ ਸ਼ਾਸਤਰੀ, ਦਿੱਲੀ ਨਗਰ ਨਿਗਮ (ਹਲਕਾ ਨੰ: ੩੨) ਦੇ ਮੈਂਬਰ ਮੰਗਤ ਰਾਮ ਅਤੇ ਦਿੱਲੀ ਮਹਾਂ ਨਗਰ ਕੌਂਸਲਰ (ਮਹਿੰਦਰ) ਨੇ ਵੋਟਰ ਲਿਸਟਾਂ ਤੋਂ ਸਿੱਖਾਂ ਦੇ ਘਰਾਂ ਦੀ ਪਹਿਚਾਣ ਕਰ ਕੇ ਭੂਤਰੀ ਹੋਈ ਵਹਿਸ਼ੀ ਦਰਿੰਦਿਆਂ ਦੀ ਭੀੜ ਪਾਸੋਂ ਸਿੱਖਾਂ ਦਾ ਕਤਲੇਆਮ ਕਰਵਾਇਆ।

ਇਹ ਵੀ ਚੇਤੇ ਰਹੇ ਕਿ ਸਿੱਖਾਂ ਨੂੰ ਕਤਲ ਕਰਨ ਵਾਲੇ ਇਹ ਨਹੀਂ ਸਨ ਵੇਖਦੇ ਕਿ ਕੌਣ ਕਾਂਗਰਸੀ ਹੈ, ਕੌਣ ਗੈਰ-ਕਾਂਗਰਸੀ ਹੈ। ਉਹ ਤਾਂ ਕੇਵਲ ਦਾੜ੍ਹੀ/ਕੇਸ ਅਤੇ ਸਿਰ 'ਤੇ ਬੱਝੀ ਪੱਗ/ਪਰਨਾ ਹੀ ਵੇਖਦੇ ਸਨ। ਹਮਲਾਵਰਾਂ ਵੱਲੋਂ ਸੀਮਾਪੁਰੀ ਦੇ ਕਾਂਗਰਸੀ ਲੀਡਰ ਜਗਜੀਤ ਸਿੰਘ ਅਤੇ ਅਮਰਜੀਤ ਸਿੰਘ (ਸਕੇ ਭਰਾਵਾਂ) ਦੀ ਕੋਠੀ 'ਤੇ ਹਮਲਾ ਕੀਤਾ ਗਿਆ। ਸਕਰਪੁਰ ਦੇ ਐੱਮ ਬਲਾਕ ਦੇ ਵਸਨੀਕ ਕਾਂਗਰਸ ਦੇ ਕਾਰਕੁਨ ਤਰਲੋਚਨ ਸਿੰਘ (ਭਾਟੀਆ) ਨੂੰ ਮਾਰ ਦਿੱਤਾ ਗਿਆ ਅਤੇ ਦਿੱਲੀ ਦੇ ਸਿੱਖ ਕਾਂਗਰਸ (ਆਈ) ਦੇ ਐੱਮ. ਪੀ. ਸ. ਚਰਨਜੀਤ ਸਿੰਘ ਦੀ ਕੈਂਪਾ ਕੋਲਾ ਦੀ ਫੈਕਟਰੀ ਸਾੜ ਕੇ ਉਸ ਦਾ ਦਸ ਕਰੋੜ ਦਾ ਨੁਕਸਾਨ ਕੀਤਾ ਗਿਆ। ਬੇਸ਼ੱਕ ਉਸ ਵੱਲੋਂ ਲੈਫਟੀਨੈਂਟ ਗਵਰਨਰ ਅਤੇ ਪੁਲਿਸ ਨੂੰ ਫੋਨ ਕਰ ਕੇ ਆਪਣੀ ਫੈਕਟਰੀ ਦਾ ਨੁਕਸਾਨ ਹੋਣੋਂ ਰੋਕਣ ਵਾਸਤੇ ਕਿਹਾ ਗਿਆ ਪਰ ਪੁਲਿਸ ਫਿਰ ਵੀ ਉਥੇ ਨਾ ਪਹੁੰਚੀ।

ਸਿਵਲ ਕੱਪੜਿਆਂ ਵਿਚ ਸ. ਕੁਲਵੰਤ ਸਿੰਘ ਕਾਂਸਟੇਬਲ ਆਪਣੀ ਡਿਊਟੀ

ਤੋਂ ਬਾਅਦ ਆਪਣੇ ਘਰ ਵੱਲ ਆ ਰਿਹਾ ਸੀ, ਰਸਤੇ ਵਿਚ ਇਕ ਹਜੂਮ ਨੇ ਉਸ ਨੂੰ ਘੇਰ ਕੇ ਲਹੂ-ਲੁਹਾਣ ਕਰ ਕੇ ਸੁੱਟ ਦਿੱਤਾ। ਉਸ ਦੇ ਸਿਰ ਅਤੇ ਸਰੀਰ 'ਤੇ ਵੱਜੇ ਚੋਂਦਾਂ ਰਾਡਾਂ ਦੇ ਜ਼ਖਮ ਸਨ। ਉਹ ਕਹਿੰਦਾ ਹੈ ਕਿ ਪੁਲਿਸ ਹਮਲਾਵਰਾਂ ਨੂੰ ਤਾਂ ਰੋਕ ਨਹੀਂ ਸੀ ਰਹੀ, ਕਿਉਂਕਿ ਇਕ ਤਾਂ ਉਹ ਭਾਰੀ ਗਿਣਤੀ ਵਿਚ ਸਨ, ਦੂਜਾ ਉਨ੍ਹਾਂ ਪਾਸ ਹਥਿਆਰ ਵੀ ਬਹੁਤ ਜ਼ਿਆਦਾ ਸਨ। ਸ. ਕਸ਼ਮੀਰ ਸਿੰਘ 'ਮੋਦਾ' ਟਰੱਕ ਡਰਾਈਵਰ ਜਿਸ ਨੂੰ ਇਕ ਹੋਰ ਸਾਥੀ ਸਮੇਤ ਮੁਸਲਮਾਨ ਸਾਥੀਆਂ ਨੇ ਆਪਣੀ ਸ਼ਰਨ ਵਿਚ ਰੱਖ ਕੇ ਟਰੱਕਾਂ ਨੂੰ ਅੱਗ ਲਗਾ ਰਹੀ ਭੀੜ ਤੋਂ ਬਚਾਇਆ, ਦੱਸਦਾ ਹੈ ਕਿ ਭੀੜ ਨੇ ਕਈ ਉਨ੍ਹਾਂ ਹਿੰਦੂ ਭਰਾਵਾਂ ਦੇ ਘਰ-ਬੂਹੇ ਸਾੜੇ ਜਿਨ੍ਹਾਂ ਨੇ ਸਿੱਖਾਂ ਨੂੰ ਆਪਣੇ ਘਰਾਂ ਵਿਚ ਪਨਾਹ ਦਿੱਤੀ ਹੋਈ ਸੀ। ਇਹ ਵੀ ਪਤਾ ਲੱਗਾ ਹੈ ਕਿ ਇਕ ਏ-ਮੁਲਾ ਨਾਮ ਦੇ ਮੁਸਲਮਾਨ ਨੇ ਵੀ ਬਲਦੀ 'ਤੇ ਰੋਟੀ ਲਾਹੁਣ ਦੀ ਉਦੋਂ ਕੋਸ਼ਿਸ਼ ਕੀਤੀ, ਜਦੋਂ ਉਸ ਨੇ ਤ੍ਰਿਲੋਕਪੁਰੀ ਵਿਚ ਮੁਸਲਮਾਨ ਭਰਾਵਾਂ ਨੂੰ ਗੁਰਦੁਆਰੇ ਸਾੜਨ ਵਾਸਤੇ ਭੜਕਾਇਆ।

ਸ੍ਰੀ ਗੁਪਤਾ ਐੱਮ. ਪੀ. ਦੀ ਅਗਵਾਈ ਹੇਠ ਸੁਲਤਾਨਪੁਰੀ ਵਿਚ ਭੜਕਿਆ ਹੋਇਆ ਲੋਕਾਂ ਦਾ ਹਜੂਮ 'ਮਰਦਾਂ ਨੂੰ ਮਾਰ ਦਿਓ' ਅਤੇ 'ਔਰਤਾਂ ਨਾਲ ਜਬਰ-ਜਿਨਾਹ ਕਰੋ' ਉੱਚੀ-ਉੱਚੀ ਕਹਿ ਰਿਹਾ ਸੀ। ਇਸ ਹਜੂਮ ਤੋਂ ਬਚੇ ਲੋਕ ਦੱਸਦੇ ਹਨ ਕਿ ਇਸ ਸੁਲਤਾਨਪੁਰੀ ਦੇ ਪੁਲਿਸ ਸਟੇਸ਼ਨ ਦੇ ਐੱਸ. ਐੱਚ. ਓ. ਵੱਲੋਂ ਸਿੱਖਾਂ ਦੇ ਫੜੇ ਹਥਿਆਰ (ਜੋ ਉਨ੍ਹਾਂ ਆਪਣੀ ਰੱਖਿਆ ਵਾਸਤੇ ਫੜੇ ਸਨ) ਸੁਟਵਾ ਕੇ ਉਨ੍ਹਾਂ ਨੂੰ ਵਹਿਸ਼ੀ ਦਰਿੰਦਿਆਂ ਦੇ ਹਵਾਲੇ ਕਰਨ ਦੇ ਨਾਲ-ਨਾਲ ਖੁਦ ਵੀ ਸਿੱਖਾਂ ਨੂੰ ਕਤਲ ਕੀਤਾ ਅਤੇ ਸਿੱਖਾਂ ਦੇ ਬੰਦੂਕ ਦੀ ਨੋਕ 'ਤੇ ਕੇਸ ਕਟਵਾਏ, ਕੇਸ ਕੱਟਣ ਵਾਲੇ ਨਾਈ ਨੇ ਪ੍ਰਤੀ ਵਿਅਕਤੀ ੨੧ ਰੁਪਏ ਦੇ ਹਿਸਾਬ ਨਾਲ ੫੦੦ ਰੁਪਿਆ ਲਿਆ। ਇਸ ਦੁਸ਼ਟ ਐੱਸ. ਐੱਚ. ਓ. ਦਾ ਨਾਮ ਹਰੀ ਰਾਮ ਭੱਟੀ ਸੀ। ਬ੍ਰਹਮ ਨੰਦ ਗੁਪਤਾ ਸਿੱਖਾਂ ਨੂੰ ਸਾੜਨ ਵਾਸਤੇ ਤੇਲ ਮੁਹੱਈਆ ਕਰ ਰਿਹਾ ਸੀ। ਮੰਗੋਲਪੁਰੀ ਵਿਚ ਕਤਲੇਆਮ ਦੇ ਸ਼ਿਕਾਰ ਹੋਏ ਲੋਕਾਂ ਨੇ ਪੱਤਰਕਾਰਾਂ ਨੂੰ ਸੁਲਤਾਨਪੁਰੀ ਅਤੇ ਮੰਗੋਲਪੁਰੀ ਵਿਚਲੇ ਨਾਲੇ ਵਿਚ ਸੁੱਟੀਆਂ ਸਿੱਖਾਂ ਦੀਆਂ ਲਾਸ਼ਾਂ ਅਤੇ ਸਿੱਖ ਬੱਚਿਆਂ ਨੂੰ ਪਾੜ-ਪਾੜ ਕੇ ਸੁੱਟਣ ਬਾਰੇ ਵੀ ਦੱਸਿਆ। ਉਹ ਇਹ ਵੀ ਕਹਿੰਦੇ ਹਨ, "ਸਿੱਖ ਨੌਜਵਾਨਾਂ/ਬਜ਼ੁਰਗਾਂ ਦੇ ਕੇਸ ਕੱਟੇ ਗਏ, ਲੋਹੇ ਦੀਆਂ ਸਲਾਖਾਂ ਨਾਲ ਕੁੱਟ-ਕੁੱਟ ਕੇ, ਉਨ੍ਹਾਂ ਨੂੰ ਬੁਰੀ ਤਰ੍ਹਾਂ ਮਾਰਿਆ ਗਿਆ, ਉਨ੍ਹਾਂ ਵਿੱਚੋਂ ਜੋ ਅਜੇ ਸਹਿਕਦੇ ਜਾਂ ਬਚ ਜਾਂਦੇ ਉਨ੍ਹਾਂ ਨੂੰ ਤੇਲ ਪਾ ਕੇ ਸਾੜ ਦਿੱਤਾ ਜਾਂਦਾ ਸੀ।" ਇਥੇ ਸਿੱਖਾਂ ਦੇ ਕਾਤਲਾਂ ਦੀ ਅਗਵਾਈ ਦਿੱਲੀ ਨਗਰ ਨਿਗਮ ਮੰਗੋਲਪੁਰੀ ਦੇ (ਹਲਕਾ ਨੰਬਰ ੩੭ ਦੇ ਮੈਂਬਰ) ਈਸ਼ਵਰ ਸਿਹੁੰ, ਸਲੀਮ ਕੁਰੈਸ਼ੀ ਤੇ ਸ਼ਕੀਨ ਦੇ ਕਾਰਕੁਨਾਂ ਨੇ ਕੀਤੀ।

ਤ੍ਰਿਲੋਕਪੁਰੀ ਵਿਚ ਦੇ ਕੌਂਸਲਰ ਅਸ਼ੋਕ ਕੁਮਾਰ ਨੇ ਵਹਿਸ਼ੀ ਦਰਿੰਦਿਆਂ ਦੀ

ਅਗਵਾਈ ਕੀਤੀ, ਜਿਨ੍ਹਾਂ ੪੦੦ ਸਿੱਖ ਜਿਊਂਦੇ ਸਾੜ ਦਿੱਤੇ। ਇਥੇ ਪੱਤਰਕਾਰਾਂ ਨੇ ਸਿੱਖਾਂ ਦੀਆਂ ਅੱਧ-ਸੜੀਆਂ ਲਾਸ਼ਾਂ ਨੂੰ ਚੂਹਿਆਂ ਵੱਲੋਂ ਕੁਤਰਦਿਆਂ ਹੋਇਆਂ ਵੇਖਿਆ। ਐੱਸ. ਐੱਚ. ਓ. ਸੁਰਵੀਰ ਸਿਹੁੰ ਨੇ ਭੀੜ ਵੱਲੋਂ ਹੋਰ ਕਤਲੇਆਮ ਅਤੇ ਲੁੱਟ-ਮਾਰ ਕਰਨ ਵਾਸਤੇ ਡਿਊਟੀ 'ਤੇ ਤਾਇਨਾਤ ਇਕ ਹਵਾਲਦਾਰ ਅਤੇ ਦੋ ਸਿਪਾਹੀਆਂ ਨੂੰ ਹਟਾ ਲਿਆ। ਪ੍ਰਸਿੱਧ ਪੱਤਰਕਾਰ ਸ੍ਰੀ ਸਤੀਸ਼ ਜੈਕਬ ਨੇ ੩੨ ਨੰ: ਬਲਾਕ ਦੇ ਹਰ ਘਰ ਵਿਚ ਸਿੱਖਾਂ ਦੀਆਂ ਲਾਸ਼ਾਂ ਪਈਆਂ ਵੇਖੀਆਂ, ਜਿਹੜੀਆਂ ਲੋਹੇ ਦੀਆਂ ਸਲਾਖਾਂ ਨਾਲ ਵਿੰਨ੍ਹੀਆਂ ਪਈਆਂ ਸਨ ਅਤੇ ਮਿੱਟੀ ਦਾ ਤੇਲ ਪਾ ਕੇ ਸਾੜੀਆਂ ਗਈਆਂ ਸਨ ਜਿੱਥੋਂ ਅਜੇ ਵੀ ਮਿੱਟੀ ਦੇ ਤੇਲ ਦੀ ਬਦਬੋ ਆ ਰਹੀ ਸੀ। ੨ ਨਵੰਬਰ ਨੂੰ ਹੋਏ ਖ਼ੂਨ-ਖਰਾਬੇ ਦੀ ਖ਼ਬਰ ਮਿਲਦਿਆਂ ਸ੍ਰੀ ਰਾਹੁਲ, ਕੁਲਦੀਪ ਬੇਦੀ, ਜੌਸਫ ਮਲੀਆਕਨ (ਪੱਤਰ-ਪ੍ਰੇਰਕ ਇੰਡੀਅਨ ਐਕਸਪ੍ਰੈੱਸ) ਭੜਕੀ ਹੋਈ ਭੀੜ ਵੱਲੋਂ ਕੀਤੇ ਗਏ ਪਥਰਾਅ ਦਾ ਸਾਹਮਣੇ ਕਰਦੇ ਪੁਲਿਸ ਸਟੇਸ਼ਨ ਪਹੁੰਚੇ ਤਾਂ ਉਥੋਂ ਦੇ ਐੱਸ. ਐੱਚ. ਓ. ਨੇ ਕਿਹਾ, "ਇਲਾਕੇ ਵਿਚ ਪੂਰਨ ਸ਼ਾਂਤੀ ਹੈ।" ਜਦੋਂ ਕਿ ਪੁਲਿਸ ਹੈੱਡ ਕੁਆਰਟਰ ਦੇ ਬਾਹਰ ਇਕ ਟਰੱਕ ਵੇਖਿਆ, ਜਿਸ ਵਿਚ ੪ ਮਨੁੱਖੀ ਲਾਸ਼ਾਂ ਸਨ, ਜਿਨ੍ਹਾਂ ਵਿੱਚੋਂ ਇਕ ਬੰਦਾ ਅਜੇ ਵੀ ਜਿਊਂਦਾ ਸੀ ਤਾਂ ਪੀ. ਯੂ. ਡੀ. ਆਰ. ਅਤੇ ਪੀ. ਯੂ. ਸੀ. ਐੱਲ. ਦੀ ਰਿਪੋਰਟ ਮੁਤਾਬਕ ਹੀ ਇਕ ਪੱਤਰ ਪ੍ਰੇਰਕ ਨੇ ਪੁਲਿਸ ਕਮਿਸ਼ਨ ਨੂੰ ਦੱਸਿਆ "ਕਿ ਆਪ ਕਹਿ ਰਹੇ ਹੋ ਤ੍ਰਿਲੋਕਪੁਰੀ ਵਿਚ ਕੋਈ ਗੜਬੜ ਨਹੀਂ ਹੈ, ਜਦੋਂ ਕਿ ਉਥੇ ੩੦ ਘੰਟੇ ਤੋਂ ਜ਼ਿਆਦਾ ਸਮੇਂ ਦੇ ਕਤਲੇਆਮ ਵਿਚ ੩੫੦ ਤੋਂ ਵੱਧ ਲੋਕ ਮਾਰੇ ਗਏ ਹਨ। ੩ ਨਵੰਬਰ ੧੯੮੪ ਦੀ 'ਇੰਡੀਅਨ ਐਕਸਪ੍ਰੈੱਸ' ਦੀ ਰਿਪੋਰਟ ਅਨੁਸਾਰ ਇਕੱਲੀ ਪੂਰਬੀ ਦਿੱਲੀ ਵਿਚ ੫੦੦ ਲੋਕ ਮਾਰ ਦਿੱਤੇ ਗਏ, ੨੦੦ ਦੇ ਕਰੀਬ ਲਾਸ਼ਾਂ ਪੁਲਿਸ ਦੇ ਮੁਰਦਾ ਘਰ ਵਿਚ ਪਈਆਂ ਵੇਖੀਆਂ ਸਨ।

ਦਿੱਲੀ ਦੇ ਪੂਰਬੀ ਜ਼ਿਲ੍ਹੇ ਦੇ ਸਹਾਇਕ ਪੁਲਿਸ ਕਮਿਸ਼ਨਰ 'ਮਲਹੋਤਰਾ' ਜਿਸ 'ਤੇ ਇਹ ਇਲਜ਼ਾਮ ਹੈ ਕਿ ਉਸ ਨੇ ਖੁਦ ਭੀੜ ਨੂੰ ਬੁਲਾ ਕੇ ਹਿੰਸਾ ਕਰਵਾਈ। ਲੋਕਾਂ ਨੇ ਉਸ ਨੂੰ ਇਹ ਕਹਿੰਦੇ ਸੁਣਿਆ, "ਭਾਈ ਨੂੰ ਮਾਰਨ ਦੇ ਨਾਲ-ਨਾਲ ਤੁਹਾਨੂੰ ਗੁਰਦੁਆਰੇ ਨੂੰ ਵੀ ਉਡਾ ਦੇਣਾ ਚਾਹੀਦਾ ਸੀ।"..... ਉਸ ਕੋਲ ਇਕ ਜੀਪ, ਸਟੇਸ਼ਨ ਵੈਗਨ ਤੇ ਸਟੇਨਗੰਨਾਂ ਨਾਲ ਲੈਸ ਦੋ ਸਿਪਾਹੀ ਸਨ। ਉਸ ਕੋਲ ਕਈ ਰਿਵਾਲਵਰ, ਪੈਟਰੋਲ ਦੀਆਂ ਕੈਨੀਆਂ ਤੇ ਢੇਰ ਸਾਰੇ ਪੱਥਰ ਵੀ ਸਨ। ਚਸ਼ਮਦੀਦ ਗਵਾਹਾਂ ਮੁਤਾਬਿਕ ਉਸ ਨੇ ਭੀੜ ਨੂੰ ਹਥਿਆਰ ਵੰਡੇ।"

(ਰਿਪੋਰਟ: ਪੀ. ਯੂ. ਡੀ. ਆਰ. ਅਤੇ ਪੀ. ਯੂ. ਸੀ. ਐੱਲ.)

੭੦-੮੦ ਟਰੱਕ ਭੋਗਲ ਵਿਚ ਸੜ ਰਹੇ ਸਨ, ਚੁਫੇਰੇ ਧੂੰਏਂ ਦੇ ਬੱਦਲ ਸਨ। ਜਦੋਂ 'ਸ-ਮੈਨ' ਦਾ ਪੱਤਰ-ਪ੍ਰੇਰਕ ਭੋਗਲ ਇਲਾਕੇ (ਦੱਖਣੀ ਦਿੱਲੀ ਵਿਚ ਸ਼ਨੀਵਾਰ ਸ਼ਾਮ ਨੂੰ) ਗਿਆ ਤਾਂ ਦੂਰ ਤੋਂ ਹੀ ਧੂੰਆਂ ਨਜ਼ਰ ਆ ਰਿਹਾ ਸੀ, ਫੌਜ ਅਤੇ ਪੁਲਿਸ

ਨੇ ਇਸ ਗੱਲ ਤੋਂ ਇਨਕਾਰ ਕੀਤਾ ਕਿ ਉਥੇ ਕੋਈ ਗੜਬੜ ਹੈ (ਸਟੇਟਸ ਮੈਨ, ੪ ਨਵੰਬਰ ੧੯੮੪)

ਫੌਜੀ ਅਫਸਰਾਂ ਨੇ ਪੀ. ਯੂ. ਡੀ. ਆਰ. ਤੇ ਪੀ. ਯੂ. ਸੀ. ਐੱਲ. ਦੀ ਸਾਂਝੀ ਕਮੇਟੀ ਨੂੰ ਦੱਸਿਆ ਕਿ ਪੁਲਿਸ ਸਾਨੂੰ ਸਕਾਊਟ ਨਹੀਂ ਸੀ ਦੇ ਰਹੀ ਜੋ ਉਨ੍ਹਾਂ ਨੂੰ ਗੜਬੜ ਵਾਲੀ ਥਾਂ 'ਤੇ ਲੈ ਜਾਣ ਜਿਸ ਦੀ ਇਕ ਉਦਾਹਰਣ ਇਹ ਹੈ ਕਿ ਮੇਜਰ ਕੋਲ ੧੯੭੪ ਈ: ਦਾ ਨਕਸ਼ਾ ਸੀ, ਜਿਸ ਵਿਚ ਮੁੜ ਵਸਾਈਆਂ ਬਸਤੀਆਂ (ਸੁਲਤਾਨਪੁਰੀ, ਮੰਗੋਲਪੁਰੀ, ਤ੍ਰਿਲੋਕਪੁਰੀ ਆਦਿ ਜਿਥੇ ਹਿੰਸਾ ਦੀਆਂ ਘਟਨਾਵਾਂ ਦੀ ਅਤਿ ਹੋ ਗਈ ਸੀ) ਦਾ ਕਿਤੇ ਨਾਂ-ਨਿਸ਼ਾਨ ਵੀ ਨਹੀਂ ਸੀ।

ਇਨਸਾਨੀ ਦਿਲ ਵਾਲੇ ਪੱਤਰਕਾਰਾਂ ਤੇ ਇਖ਼ਲਾਕ ਦੇ ਪੁਜਾਰੀਆਂ ਨੇ ਇਸ ਅਣਮਨੁੱਖੀ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾ ਦਿਵਾਉਣ ਦੇ ਉਪਰਾਲੇ ਕੀਤੇ। ਪੀ. ਟੀ. ਆਈ. 'ਇਕਨਾਮਿਕਸ ਟਾਈਮਜ਼' ੫ ਨਵੰਬਰ ੧੯੮੪ ਮੁਤਾਬਕ "ਕੇਂਦਰੀ ਸਰਕਾਰ ਨੇ ਰਾਜਧਾਨੀ ਵਿਚ ਵੱਡੀ ਪੱਧਰ 'ਤੇ ਹੋਈ ਹਿੰਸਾ ਤੋਂ ਬਾਅਦ ਰਾਤ ਨੂੰ ਅਚਾਨਕ ਲਏ ਇਕ ਫੈਸਲੇ ਵਿਚ ਸ੍ਰੀ ਵਲੀ ਨੂੰ (ਲੈਫਟੀਨੈਂਟ ਗਵਰਨਰ) ਸ੍ਰੀ ਪੀ. ਸੀ. ਗਵੱਈ ਦੀ ਜਗ੍ਹਾ ਨਿਯੁਕਤ ਕਰਨ ਦਾ ਫੈਸਲਾ ਕੀਤਾ। ਸ੍ਰੀ ਗਵੱਈ ਛੁੱਟੀ 'ਤੇ ਚਲੇ ਗਏ।" "੪ ਨਵੰਬਰ ਨੂੰ ਪੁਲਿਸ ਕਮਿਸ਼ਨਰ ਐੱਸ. ਸੀ. ਟੰਡਨ ਨੇ ਮੰਗੋਲਪੁਰੀ ਵਿਚ... ਲੋਕਾਂ ਦੇ ਮਾਰੇ ਜਾਣ ਦੀਆਂ ਰਿਪੋਰਟਾਂ ਦੀ ਜਾਂਚ ਕਰਵਾਉਣ ਦਾ ਹੁਕਮ ਜਾਰੀ ਕੀਤਾ।" (ਟਾਈਮਜ਼ ਆਫ਼ ਇੰਡੀਆ, ੪ ਨਵੰਬਰ ੧੯੮੪)। 'ਇੰਡੀਅਨ ਐਕਸਪ੍ਰੈਸ' ੬ ਨਵੰਬਰ ੧੯੮੪ ਮੁਤਾਬਿਕ "ਕੇਂਦਰੀ ਜ਼ਿਲ੍ਹਾ ਪੁਲਿਸ ਨੇ ੩੦੦ ਤੋਂ ਵਧੇਰੇ ਵਿਅਕਤੀਆਂ ਨੂੰ ਜਾਇਦਾਦ ਲੁੱਟਣ ਦੇ ਸ਼ੱਕ ਵਿਚ ਹਿਰਾਸਤ 'ਚ ਲਿਆ। ਐੱਮ. ਪੀ. ਧਰਮ ਦਾਸ ਸ਼ਾਸਤਰੀ ਕਰੋਲ ਬਾਗ ਪੁਲਿਸ ਸਟੇਸ਼ਨ ਵਿਖੇ, ਪੁਲਿਸ ਦੀ ਇਸ ਕਾਰਵਾਈ ਵਿਰੁੱਧ ਰੋਸ ਪ੍ਰਗਟ ਕਰਨ ਆਏ। ਧਰਮ ਦਾਸ ਸ਼ਾਸਤਰੀ ਨੇ ਇਹ ਕਿਹਾ, "ਉਨ੍ਹਾਂ ਤੋਂ ਬਰਾਮਦ ਕੀਤਾ ਹੋਇਆ ਮਾਲ ਲੈ ਲਉ, ਪਰ ਗ੍ਰਿਫਤਾਰ ਕਰਨ ਦੀ ਕੋਈ ਲੋੜ ਨਹੀਂ, ਇਹ ਕੋਈ ਮੁਜ਼ਰਮ ਨਹੀਂ ਹਨ।" 'ਸਟੇਟਸ ਮੈਨ' ੭ ਨਵੰਬਰ ੧੯੮੪ ਮੁਤਾਬਿਕ ਕੁੱਲ ੨੫੧੭ ਗ੍ਰਿਫਤਾਰੀਆਂ ਕੀਤੀਆਂ ਜਾ ਚੁੱਕੀਆਂ ਹਨ, ਪਰ ਸ੍ਰੀ ਵਲੀ ਅਜਿਹੇ ਲੋਕਾਂ ਦੀ ਗਿਣਤੀ ਨਾ ਦੱਸ ਸਕੇ, ਜਿਨ੍ਹਾਂ ਨੂੰ ਜ਼ਮਾਨਤ 'ਤੇ ਰਿਹਾਅ ਕਰ ਦਿੱਤਾ ਗਿਆ। ਪਰੰਤੂ ਉਸ ਨੇ ਜ਼ੋਰ ਦੇ ਕੇ ਕਿਹਾ, "ਕੁਝ ਮਾਮਲਿਆਂ ਵਿਚ ਜ਼ਮਾਨਤ ਹਰੇਕ ਸ਼ਹਿਰੀ ਦਾ ਹੱਕ ਹੈ।" ਪੀ. ਯੂ. ਡੀ. ਆਰ. ਤੇ ਪੀ. ਯੂ. ਸੀ. ਐੱਲ. ਨੇ ਆਪਣੀ ਰਿਪੋਰਟ ਵਿਚ ਦੱਸਿਆ ਹੈ ਕਿ "ਸਦਰ ਹਲਕੇ ਤੋਂ ਐੱਮ. ਪੀ. ਜਗਦੀਸ਼ ਟਾਈਟਲਰ ਜੋ ੪ ਨਵੰਬਰ ਨੂੰ ਸ਼ਾਮ ਦੇ ੫ ਵਜੇ ਹਿੰਸਾ ਦੇ ਦੋਸ਼ ਵਿਚ ਫੜੇ ਵਿਅਕਤੀਆਂ ਨੂੰ ਛੁਡਵਾਉਣ ਲਈ ਭੱਜ-ਦੌੜ ਕਰ ਰਿਹਾ ਸੀ, ਪੁਲਿਸ ਕਮਿਸ਼ਨਰ ਐੱਸ. ਪੀ. ਟੰਡਨ ਦੇ ਦਫ਼ਤਰ ਵਿਚ ਜਾ

ਵੜਿਆ ਜਿਥੇ ਕਿ ਪ੍ਰੈੱਸ ਕਾਨਫਰੰਸ ਚੱਲ ਰਹੀ ਸੀ। ਇਕ ਨਾਮਾਨਿਗਾਰ ਨੇ ਕਮੇਟੀ ਨੂੰ ਦੱਸਿਆ ਕਿ ਉਹ ਪੁਲਿਸ ਕਮਿਸ਼ਨਰ ਨੂੰ ਕਹਿ ਰਿਹਾ ਸੀ, "ਤੁਸੀਂ ਮੇਰੇ ਆਦਮੀਆਂ ਨੂੰ ਗ੍ਰਿਫਤਾਰ ਕਰ ਕੇ ਰਲੀਫ ਦੇ ਕੰਮ ਵਿਚ ਰੋੜੇ ਅਟਕਾ ਰਹੇ ਹੋ, ਹਦਾਇਤ ਨੂੰ ਅੱਖੋਂ-ਪਰੋਖੇ ਕੀਤਾ ਜਾ ਰਿਹਾ ਹੈ।"

ਸਰਕਾਰੀ ਅਨੁਮਾਨ ਅਨੁਸਾਰ ਨਵੰਬਰ ੮੪ ਦੇ ਇਸ ਸਿੱਖ ਕਤਲੇਆਮ ਵਿਚ ੨੭੧੭ ਜਾਨਾਂ ਗਈਆਂ, ਜਿਨ੍ਹਾਂ ਵਿਚ ੨੧੫੦ ਜਾਨਾਂ ਕੇਵਲ ਦਿੱਲੀ ਵਿਚ ਗਈਆਂ। 'ਇੰਡੀਅਨ ਐਕਸਪ੍ਰੈੱਸ' ੨੩ ਨਵੰਬਰ ੧੯੮੪ ਮੁਤਾਬਿਕ ਇਕੱਲੀ ਪੂਰਬੀ ਦਿੱਲੀ ਵਿਚ ੧੦੦੦ ਤੋਂ ਵੱਧ ਬੰਦੇ ਮਾਰੇ ਗਏ ਅਤੇ ੫੦,੦੦੦ ਲੋਕ ਦੰਗਿਆਂ ਅਤੇ ਸਾੜ-ਫੂਕ ਦਾ ਸ਼ਿਕਾਰ ਹੋਏ। ਪੁਲਿਸ ਨੇ ਕੁੱਲ ੮੦ ਕੇਸ ਦਰਜ ਕੀਤੇ। ਆਮ ਤੌਰ 'ਤੇ ਹਰ ਸ਼ਿਕਾਇਤ ਪਿੱਛੇ ਇਕ ਕੇਸ ਦਰਜ ਹੋਣਾ ਚਾਹੀਦਾ ਸੀ ਪਰ ਇਥੇ ਪੁਲਿਸ ਨੇ ਛੇ ਸੌ ਸ਼ਕਾਇਤਾਂ ਪਿੱਛੇ ਸਿਰਫ ਇਕ ਕੇਸ ਦਰਜ ਕੀਤਾ।" ੫੦,੦੦੦ ਸਿੱਖ ਦੇਸ਼ ਦੀ ਰਾਜਧਾਨੀ (ਦਿੱਲੀ) ਛੱਡ ਕੇ ਪੰਜਾਬ ਨੂੰ ਆ ਗਏ ਅਤੇ ੫੦,੦੦੦ ਸਿੱਖਾਂ ਨੇ ਸਵੈ-ਇੱਛਿਤ ਸੰਸਥਾਵਾਂ ਰਾਹੀਂ ਖੋਲ੍ਹੇ ਵਿਸ਼ੇਸ਼ ਕੈਂਪਾਂ ਵਿਚ ਪਨਾਹ ਲਈ। ਜਮਨਾ ਪਾਰ ਦੇ ੭ ਸ਼ਰਨਾਰਥੀ ਕੈਂਪ ਪੂਰਬੀ ਦਿੱਲੀ ਤੋਂ ਆਏ ੨੫,੦੦੦ ਦੇ ਕਰੀਬ ਸਿੱਖਾਂ ਨਾਲ ਨੱਕੋ-ਨੱਕ ਭਰੇ ਹੋਏ ਸਨ। ਬੜੇ ਔਖੇ ਹੋ ਕੇ ਹੀ ਘੱਟ ਤੋਂ ਘੱਟ ਰਾਹਤ ਦਿੱਤੀ ਜਾ ਰਹੀ ਸੀ। ਰਾਜ-ਪ੍ਰਬੰਧ ਜਿਸ ਦਾ ਸਭ ਤੋਂ ਬੁਰੀ ਤਰ੍ਹਾਂ ਮਾਰ ਹੇਠ ਆਏ ਇਲਾਕਿਆਂ ਵਿਚ ਇਕ ਵੀ ਕੈਂਪ ਨਹੀਂ ਸੀ, .....ਫਿਰ ਵੀ ਵਲੰਟੀਅਰ ਜਥੇਬੰਦੀਆਂ ਪੂਰੇ ਜ਼ੋਰਾਂ-ਸ਼ੋਰਾਂ ਨਾਲ ਕੰਮ ਕਰ ਰਹੀਆਂ ਸਨ।" (ਇੰਡੀਅਨ ਐਕਸਪ੍ਰੈੱਸ ੬ ਨਵੰਬਰ ੧੯੮੪)

ਘੱਟੋ-ਘੱਟ ੨੦ ਰਾਹਤ ਕੇਂਦਰਾਂ ਨੂੰ ਦਿੱਲੀ ਪ੍ਰਸ਼ਾਸਨ ਵੱਲੋਂ ਮਾਨਤਾ ਨਾ ਮਿਲੀ। ੧੯ ਨਵੰਬਰ ਨੂੰ ਇੰਦਰਾ ਗਾਂਧੀ ਦੇ ਜਨਮ ਦਿਨ 'ਤੇ ਬੋਟ ਕਲੱਬ ਰੈਲੀ ਵਿਚ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਆਪਣੀ ਮਾਂ ਦੇ ਕਤਲ ਤੋਂ ਬਾਅਦ ਹੋਏ ਭਾਰੀ ਸਿੱਖ ਕਤਲੇਆਮ ਨੂੰ ਜਾਇਜ਼ ਠਹਿਰਾਉਣ ਦੀ ਕੋਸ਼ਿਸ਼ ਕਰਦਿਆਂ ਕਿਹਾ, "ਜਦੋਂ ਕੋਈ ਵੱਡਾ ਦਰਖ਼ਤ ਡਿੱਗਦਾ ਹੈ ਤਾਂ ਧਰਤੀ ਹਿਲਦੀ ਹੈ।" ਜਨੇਵਾ ਵਿਚ ਯੂ. ਐੱਨ. ਓ. ਲਈ ਕੰਮ ਕਰ ਰਹੇ ਇਕ ਭਾਰਤੀ ਜਿਹੜਾ ਕਿ ਦਿੱਲੀ ਵਿਚ ਇੰਦਰਾ ਗਾਂਧੀ ਦੇ ਅੰਤਮ ਸਸਕਾਰ ਵਿਚ ਸ਼ਾਮਲ ਹੋਣ ਆਇਆ ਸੀ ਨੇ ਪੀ. ਯੂ. ਡੀ. ਆਰ. ਤੇ ਪੀ. ਯੂ. ਸੀ. ਐੱਲ. ਦੀ ਸਾਂਝੀ ਕਮੇਟੀ ਨੂੰ ਦੱਸਿਆ ਕਿ ਇਹ ਭਿਆਨਕ ਹਿੰਸਾ ਦੀ ਖੁੱਲ੍ਹ 'ਸਿੱਖਾਂ ਨੂੰ ਸਬਕ ਸਿਖਾਉਣ' ਲਈ ਹੀ ਦਿੱਤੀ ਗਈ ਸੀ।

ਮੁੱਕਦੀ ਗੱਲ! ਨਵੰਬਰ ੧੯੮੪ ਵਿਚ ਮਨੁੱਖਤਾ ਦੇ ਵੈਰੀਆਂ ਨੇ ਗਿਣੀ-ਮਿਥੀ ਸਾਜ਼ਸ਼ ਦੁਆਰਾ ਸਿੱਖਾਂ ਦਾ ਭਾਰੀ ਕਤਲੇਆਮ ਕੀਤਾ। ਜਿਥੇ ਸਿੱਖਾਂ ਦਾ ਭਾਰੀ ਜਾਨੀ- ਮਾਲੀ ਨੁਕਸਾਨ ਕੀਤਾ, ਉਥੇ ਸਿੱਖਾਂ ਦੀਆਂ ਧੀਆਂ-ਭੈਣਾਂ ਨਾਲ ਬਲਾਤਕਾਰ

ਵਰਗਾ ਘਿਨਾਉਣਾ ਕੁਕਰਮ ਵੀ ਕੀਤਾ। ਇਸ ਕਤਲੇਆਮ ਤੋਂ ਬਾਅਦ ਅਨੇਕਾਂ ਕਮਿਸ਼ਨ ਬਣੇ, ਜਿਨ੍ਹਾਂ ਨਿਰਪੱਖ ਰਿਪੋਰਟਾਂ ਤਿਆਰ ਕਰ ਕੇ ਸਰਕਾਰ ਨੂੰ ਦਿੱਤੀਆਂ, ਜਿਨ੍ਹਾਂ ਨੂੰ ਕੇਵਲ ਰੱਦੀ ਸਮਝ ਕੇ ਹੀ ਸੁੱਟਿਆ ਹੋਇਆ ਹੈ। ਸਿਟੀਜਨ ਕਮਿਸ਼ਨ ਦੇ ਐੱਸ. ਐੱਮ. ਸਿਕਰੀ (ਭਾਰਤ ਦੇ ਰਿਟਾ. ਜੱਜ) ਨੇ ਰਾਸ਼ਟਰਪਤੀ ਤਕ ਆਪਣੀ ਰਿਪੋਰਟ ਦੀਆਂ ਕਾਪੀਆਂ ਭੇਜੀਆਂ, ਜਿਸ ਵਿਚ ਉਨ੍ਹਾਂ ਇਸ ਕਤਲੋਗਾਰਤ ਦੇ ਮੁਜ਼ਰਮਾਂ ਨੂੰ ਕਦੇ ਮੁਆਫ ਨਾ ਕਰਨ ਲਈ ਕਿਹਾ। ਉੱਚ ਕੋਟੀ ਦੇ ਕਾਨੂੰਨਦਾਨ ਜਸਟਿਸ ਤਾਰਕੁੰਡੇ, ਡਾ. ਕੁਠਾਰੀ ਨੇ ਵੀ ਇਸ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਅਤੇ ਇਸ ਦਾ ਸ਼ਿਕਾਰ ਹੋਏ ਬੇਦੋਸ਼ੇ ਸਿੱਖਾਂ ਨੂੰ ਇਨਸਾਫ ਮਿਲਣ ਦੀ ਮੰਗ ਕੀਤੀ। ਅਫਸੋਸ ਕਿ ਭਾਰਤ ਦੇ ਬਹੁਗਿਣਤੀ ਹਿੰਦੂ ਸਾਮਰਾਜ ਦੇ ਨਗਾਰਖਾਨੇ ਵਿਚ ਤੂਤੀ ਦੀ ਆਵਾਜ਼ ਨੂੰ ਨਾ ਸੁਣਦਿਆਂ ਨਵੰਬਰ ੮੪ ਦੇ ਕਤਲੇਆਮ ਦੇ ਸੈਂਕੜੇ ਦੋਸ਼ੀਆਂ ਨੂੰ "ਇਹ ਮੁਜ਼ਰਿਮ ਨਹੀਂ ਹਨ" ਕਹਿ ਕੇ ਸਜ਼ਾ ਮੁਕਤ ਕਰ ਦਿੱਤਾ ਗਿਆ। ਕੀ ਤਤਕਾਲੀ ਕੇਂਦਰੀ ਸਰਕਾਰ ਦੱਸ ਸਕਦੀ ਹੈ, ਕਿ ਫਿਰ ਮੁਜ਼ਰਿਮ ਕੌਣ ਹਨ?

ਸਿੱਖਾਂ ਦੇ ਹੋਏ ਇਸ ਭਿਆਨਕ ਕਤਲੇਆਮ ਤੇ ਉਨ੍ਹਾਂ ਨੂੰ ਇਨਸਾਫ ਨਾ ਮਿਲਣ 'ਤੇ ਈਸਾਈ ਅਤੇ ਇਸਲਾਮੀ ਭਾਈਚਾਰਾ ਵੀ ਕਾਫੀ ਚਿੰਤਤ ਸੀ ਕਿ ਕਿਤੇ ਕਦੇ ਭਾਰਤ ਦਾ ਹਿੰਦੂ/ਬਹੁਗਿਣਤੀ ਸਾਮਰਾਜ ਸਾਡੇ ਨਾਲ ਵੀ ਅਜਿਹਾ ਸਲੂਕ ਕਰ ਸਕਦਾ ਹੈ। (ਯਾਦ ਰਹੇ ਕਿ ਉਨ੍ਹਾਂ ਦਾ ਇਹ ਧੁੜਕੂ ਵੀ ਸੱਚ ਸਾਬਤ ਹੋ ਗਿਆ ਜਦੋਂ ਗੁਜਰਾਤ ਦੇ ਦੰਗਿਆਂ ਵਿਚ ਮੁਸਲਮਾਨਾਂ ਦਾ ਕਤਲੇਆਮ ਹੋਇਆ)।

ਸਵਾਲ ਉੱਠਦਾ ਹੈ ਕਿ ਜੇ ਹਜ਼ਾਰਾਂ ਸਿੱਖਾਂ ਨੂੰ ਸਾੜਨ/ਮਾਰਨ ਵਾਲੇ, ਉਨ੍ਹਾਂ ਦੇ ਘਰ- ਬਾਰ ਸਾੜਨ ਵਾਲੇ ਅਤੇ ਉਨ੍ਹਾਂ ਦੀਆਂ ਧੀਆਂ-ਭੈਣਾਂ ਦੀ ਬੇਇੱਜ਼ਤੀ ਕਰਨ ਵਾਲੇ ਮੁਜ਼ਰਿਮ ਨਹੀਂ ਹੋ ਸਕਦੇ (ਕਿਉਂਕਿ ਉਨ੍ਹਾਂ ਸ੍ਰੀਮਤੀ ਇੰਦਰਾ ਗਾਂਧੀ ਦੀ ਮੌਤ ਦਾ ਬਦਲਾ ਲਿਆ ਸੀ) ਤਾਂ ਫਿਰ ਸ. ਬੇਅੰਤ ਸਿੰਘ, ਸ. ਸਤਵੰਤ ਸਿੰਘ ਤੇ ਸ. ਕੇਹਰ ਸਿੰਘ ਨੂੰ ਕਿਉਂ ਫਾਂਸੀ 'ਤੇ ਲਟਕਾਇਆ ਗਿਆ? ਉਨ੍ਹਾਂ ਵੀ ਤਾਂ ਆਪਣੇ ਗੁਰੂਧਾਮਾਂ 'ਤੇ ਕਰਵਾਏ ਫੌਜੀ ਅਟੈਕ ਵਿਰੁੱਧ ਆਪਣਾ ਪ੍ਰਤੀਕਰਮ ਹੀ ਪ੍ਰਗਟਾਇਆ ਸੀ। ਇਹ ਪ੍ਰਸ਼ਨ ਵੀ ਵਿਚਾਰਨ ਵਾਲੇ ਹਨ ਕਿ ਫਿਰ ਕਦੇ ਸਿੱਖਾਂ 'ਤੇ ਐਸੀ ਭਿਆਨਕ ਘੜੀ ਆ ਸਕਦੀ ਹੈ? ਕੀ ਸਿੱਖ ਮੁੜ ਆਈ ਐਸੀ ਘੜੀ ਵਿਚ ਆਪਣੀ ਅਤੇ ਸਿੱਖ ਭਾਈਚਾਰੇ ਦੀ ਗੁਰਸਿੱਖੀ ਨੂੰ ਬਰਕਰਾਰ ਰੱਖ ਸਕਣਗੇ? ਕਿਉਂ? ਨਹੀਂ! ਸਿਰਫ਼ ਲੋੜ ਹੈ ਕਿ ਉਨ੍ਹਾਂ ਨੂੰ ਪੰਜ ਪਿਆਰਿਆਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਅੰਦਰ ਖੰਡੇ ਦੀ ਪਾਹੁਲ ਲੈ ਕੇ ਸ਼ਸਤਰਧਾਰੀ ਬਣਨਾ ਪਵੇਗਾ ਤੇ ਗੁਰਮਤਿ ਦੇ ਨਿਯਮਾਂ 'ਤੇ ਪਹਿਰਾ ਦੇਣਾ ਪਵੇਗਾ!

■

# ਨਵੰਬਰ ੧੯੮੪ ਦਾ ਸਿੱਖ ਕਤਲੇਆਮ

*-ਭਾਈ ਜਸਵੰਤ ਸਿੰਘ**

ਇੰਦਰਾ ਗਾਂਧੀ ਨੂੰ ੩੧ ਅਕਤੂਬਰ ੧੯੮੪ ਈ. ਨੂੰ ਸਵੇਰੇ ਉਨ੍ਹਾਂ ਦੀ ਰਿਹਾਇਸ਼ ਦੇ ਬਾਹਰ ਜਦ ਗੋਲੀਆਂ ਮਾਰ ਕੇ ਮਾਰਿਆ ਗਿਆ, ਉਸ ਸਮੇਂ ਰਾਜੀਵ ਗਾਂਧੀ ਬੰਗਾਲ ਗਿਆ ਹੋਇਆ ਸੀ। ਰਾਜੀਵ ਗਾਂਧੀ ਨੂੰ ਵਾਪਸ ਆਉਂਦਿਆਂ ਹੀ ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ਚੁਕਵਾ ਕੇ ਪ੍ਰਧਾਨ ਮੰਤਰੀ ਘੋਸ਼ਿਤ ਕਰਨ ਤੋਂ ਬਾਅਦ ਹੀ ਇੰਦਰਾ ਗਾਂਧੀ ਨੂੰ ਮ੍ਰਿਤਕ ਕਰਾਰ ਦਿੱਤਾ।

ਰਾਜੀਵ ਗਾਂਧੀ ਨੇ ੧ ਨਵੰਬਰ ੧੯੮੪ ਈ. ਨੂੰ ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਚੁੱਕਣ ਸਮੇਂ ਆਪਣੀ ਤਕਰੀਰ ਵਿਚ ਕਿਹਾ ਕਿ "ਜਬ ਕੋਈ ਬੜਾ ਪੇੜ ਗਿਰਤਾ ਹੈ ਤੋ ਧਰਤੀ ਹਿਲਤੀ ਹੀ ਹੈ।" ਹਿੰਦੂ ਨੌਜਵਾਨਾਂ ਅੰਦਰ ਭੜਕਾਹਟ ਪੈਦਾ ਕਰਨ ਲਈ ਪੂਰਾ ਜ਼ੋਰ ਲਗਾਇਆ ਗਿਆ, ਜਿਸ ਦੇ ਫਲਸਰੂਪ ਦਿੱਲੀ ਤੇ ਹੋਰ ਸੂਬਿਆਂ ਅੰਦਰ ਬਹੁਤ ਜ਼ਿਆਦਾ ਸਾੜ-ਫੂਕ ਤੇ ਕਤਲੋਗਾਰਦ ਹੋਈ, ਹਜ਼ਾਰਾਂ ਸਿੱਖਾਂ ਦੀਆਂ ਜ਼ਿੰਦਗੀਆਂ ਦਾ ਘਾਣ ਹੋਇਆ।

ਦਿੱਲੀ ਅਤੇ ਹੋਰ ਸੂਬਿਆਂ ਵਿਚ ਸਿੱਖਾਂ ਦਾ ਜੋ ਕਤਲੇਆਮ ਹੋਇਆ, ਉਹ ਸਹਿਣਯੋਗ ਨਹੀਂ ਸੀ, ਜਿਸ ਤਰ੍ਹਾਂ ਮਾਂ-ਬਾਪ ਦੇ ਸਾਹਮਣੇ ਬੱਚਿਆਂ ਨੂੰ ਅਤੇ ਬੱਚਿਆਂ ਦੇ ਸਾਹਮਣੇ ਮਾਂ-ਬਾਪ ਨੂੰ ਗਲਾਂ ਵਿਚ ਟਾਇਰ ਪਾ ਕੇ ਤੜਫਾ-ਤੜਫਾ ਕੇ ਮਾਰਨਾ ਅਤੇ ਧੀਆਂ-ਭੈਣਾਂ ਦੀ ਇੱਜ਼ਤ ਨਾਲ ਖਿਲਵਾੜ ਕਰਨਾ। ਇਸ ਕਤਲੇਆਮ ਅਤੇ ਹੈਵਾਨੀਅਤ ਦੇ ਨੰਗੇ ਨਾਚ ਨੂੰ ਦੇਖ ਕੇ ਕਈ ਮਾਂ-ਬਾਪ ਅਤੇ ਜ਼ਿਆਦਾ ਬੱਚੇ ਆਪਣਾ ਦਿਮਾਗੀ ਸੰਤੁਲਨ ਗਵਾ ਬੈਠੇ। ਕਈ ਤਾਂ ਹਾਲੇ ਵੀ ਇਸੇ ਹਾਲਤ ਵਿਚ ਦੇਖੇ ਜਾ ਸਕਦੇ ਹਨ।

ਇਕ ਬਜ਼ੁਰਗ ਜਿਸ ਦਾ ਸਾਰਾ ਪਰਵਾਰ ਉਸ ਦੇ ਅਤੇ ਉਸ ਦੀ ਪੰਜ ਸਾਲ ਦੀ ਪੋਤਰੀ ਸਾਹਮਣੇ ਸਾੜ ਦਿੱਤਾ ਗਿਆ ਸੀ, ਉਹ ਲਾਵਾਰਸ ਹੋ ਕੇ ਅਤੇ ਕੋਈ ਸਹਾਰਾ ਨਾ ਮਿਲਣ ਕਰ ਕੇ ਗੁ: ਬਾਬਾ ਦੀਪ ਸਿੰਘ ਜੀ, ਸ੍ਰੀ ਅੰਮ੍ਰਿਤਸਰ ਦੇ ਸਾਹਮਣੇ ਬਾਬਾ ਖੜਕ ਸਿੰਘ ਜੀ ਦੇ ਡੇਰੇ ਦੀ ਛਬੀਲ 'ਤੇ ਸੇਵਾ ਕਰ ਕੇ ਡੇਰੇ ਵਿਚ ਹੀ ਲੰਗਰ-ਪਾਣੀ ਛਕ ਕੇ ਆਪਣਾ ਪੇਟ ਪਾਲਦੇ ਰਹੇ। ਇਕ ਦਿਨ ਉਨ੍ਹਾਂ ’ਤੇ ਗੁਰੂ ਜੀ ਦੀ ਕਿਰਪਾ ਹੋ ਗਈ, ਬੱਚੀ ਨੂੰ ਬਜ਼ੁਰਗ ਸਮੇਤ ਕਿਸੇ ਪਰਵਾਰ ਨੇ ਅਪਣਾ ਲਿਆ।

ਇਸ ਕਤਲੇਆਮ 'ਚੋਂ ਬਚੇ ਜੋ ਪਰਵਾਰ ਸਰਾਂ ਸ੍ਰੀ ਗੁਰੂ ਰਾਮਦਾਸ ਜੀ ਅੰਮ੍ਰਿਤਸਰ ਵਿਖੇ ਆ ਕੇ ਠਹਿਰੇ ਸਨ, ਉਨ੍ਹਾਂ ਪਰਵਾਰਾਂ ਵਿਚ ਕਈ ਬੱਚੇ ਬੁੜ-ਬੁੜਾ ਕੇ ਉਠਦੇ ਰਹੇ ਸਨ ਕਿਉਂਕਿ ਉਨ੍ਹਾਂ ਨੇ ਆਪਣੇ ਮਾਤਾ-ਪਿਤਾ ਅਤੇ ਹੋਰ ਸਾਕ-ਸਨਬੰਧੀਆਂ ਦੇ ਗਲਾਂ

*੨੬੦, ਗਲੀ ਨੰ: ੫, ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ। ਫੋਨ : ੨੪੯੧੭੪੩

ਵਿਚ ਪਾਏ ਗਏ ਟਾਇਰਾਂ ਸਮੇਤ ਤੜਫਦੇ ਅੱਖੀਂ ਵੇਖੇ ਸਨ।

ਕਈ ਬਜ਼ੁਰਗ ਕਹਿੰਦੇ ਸੁਣੇ ਗਏ ਸਨ ਕਿ ਭਾਰਤ-ਪਾਕਿਸਤਾਨ ਦੀ ੧੯੪੭ ਈ. ਵਿਚ ਹੋਈ ਵੰਡ ਸਮੇਂ ਅਸੀਂ ਤਿੰਨ ਕੱਪੜੀਂ ਆਏ ਸੀ ਅਤੇ ਹੁਣ ਦਿੱਲੀ ਵਿਚ ਹੋਏ ਦੰਗਿਆਂ ਕਾਰਨ ਤਿੰਨੀਂ ਕੱਪੜੀਂ ਅੰਮ੍ਰਿਤਸਰ (ਪੰਜਾਬ) ਆਏ ਹਾਂ। ਫਰਕ ਸਿਰਫ ਇੰਨਾ ਹੈ ਕਿ ਉਸ ਸਮੇਂ ਪੁਲਿਸ ਸਾਡੀ ਥੋੜ੍ਹੀ-ਬਹੁਤ ਮਦਦ ਕਰਦੀ ਸੀ ਅਤੇ ਹੁਣ ਪੁਲਿਸ ਨੇ ਕਾਤਲਾਂ ਨਾਲ ਮਿਲ ਕੇ ਸਾਨੂੰ ਮਾਰਿਆ ਅਤੇ ਲੁੱਟਿਆ ਹੈ। ਉਸ ਸਮੇਂ ਅਸੀਂ ਬੱਚੇ, ਪਰਵਾਰ ਅਤੇ ਕੁਝ ਸਾਮਾਨ ਵੀ ਲੈ ਕੇ ਆਏ ਸੀ। ਪਰ ਹੁਣ ਦਿੱਲੀ ਦੰਗਿਆਂ ਵਿਚ ਅੱਧੇ ਤੋਂ ਜ਼ਿਆਦਾ ਪਰਵਾਰ ਨੂੰ ਸ਼ਹੀਦ ਕਰਵਾ (ਮਰਵਾ) ਕੇ ਸਾਮਾਨ, ਘਰ-ਬਾਰ ਸੜਵਾ ਕੇ ਇਥੇ (ਅੰਮ੍ਰਿਤਸਰ) ਆਏ ਹਾਂ।

ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ 'ਤੇ ਜੂਨ ੧੯੮੪ ਵਿਚ ਹੋਏ ਹਮਲੇ ਅਤੇ ਦਿੱਲੀ ਦੰਗਿਆਂ ਵਿਚ ਵਿਧਵਾ ਹੋਈਆਂ ਬੀਬੀਆਂ ਜਿਨ੍ਹਾਂ ਦੇ ਬੱਚੇ, ਪਤੀ ਸ਼ਹੀਦ ਹੋ ਗਏ ਸਨ ਅਤੇ ਜਿਨ੍ਹਾਂ ਬੱਚਿਆਂ ਦੇ ਮਾਂ-ਬਾਪ ਗੁਜ਼ਰ ਚੁੱਕੇ ਸਨ, ਦਿੱਲੀ ਅਤੇ ਹੋਰ ਸੂਬਿਆਂ ਵਿਚ ਧਰਮੀ ਫੌਜੀ ਜੋ ਸ਼ਹੀਦ ਕਰ ਦਿੱਤੇ ਗਏ ਸਨ ਦੇ ਪੀੜਤ ਪਰਵਾਰਾਂ ਦੀ ਸ਼੍ਰੋਮਣੀ ਕਮੇਟੀ ਨੇ ਸਾਂਭ-ਸੰਭਾਲ ਕੀਤੀ। ਉਨ੍ਹਾਂ ਨੂੰ ਮਕਾਨ ਤੇ ਦੁਕਾਨਾਂ ਆਦਿ ਬਣਾ ਕੇ ਦਿੱਤੇ। ਜਿਨ੍ਹਾਂ ਕੋਲ ਗੁਜ਼ਾਰੇ ਯੋਗ ਕੋਈ ਚੀਜ਼ ਨਹੀਂ ਸੀ, ਉਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਰਾਸ਼ਨ ਅਤੇ ਕੱਪੜੇ ਆਦਿ ਦਿੱਤੇ ਗਏ। ਪਰ ਉਸ ਸਮੇਂ ਸ਼੍ਰੋਮਣੀ ਕਮੇਟੀ ਦੀ ਹਾਲਤ ਵੀ ਬਹੁਤੀ ਠੀਕ ਨਹੀਂ ਸੀ, ਜਿਸ ਕਾਰਨ ਪੰਜ ਸਿੰਘ ਸਾਹਿਬਾਨ ਵੱਲੋਂ ਸ਼੍ਰੋਮਣੀ ਕਮੇਟੀ ਦੀ ਮਦਦ ਲਈ ਸਾਂਝੀ ਅਪੀਲ ਕਰਨੀ ਪਈ। ਸਿੰਘ ਸਾਹਿਬਾਨ ਦੀ ਅਪੀਲ ਅਖਬਾਰਾਂ ਵਿਚ ਛਾਪੀ ਗਈ। ਅਪੀਲ ਵਿਚ ਮਾਇਆ, ਕੱਪੜੇ ਅਤੇ ਰਾਸ਼ਨ ਆਦਿ ਸ਼੍ਰੋਮਣੀ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਭੇਜਣ ਲਈ ਲਿਖਿਆ ਸੀ। ਇਸ ਅਪੀਲ ਨੂੰ ਲੋਕਾਂ ਨੇ ਬੜੀ ਗੰਭੀਰਤਾ ਨਾਲ ਲਿਆ ਤਾਂ ਜੋ ਪੀੜਤ ਪਰਵਾਰਾਂ ਨੂੰ ਹਰ ਤਰ੍ਹਾਂ ਦੀ ਸਹਾਇਤਾ ਦੇ ਕੇ ਪੈਰਾਂ 'ਪੁਰ ਖੜ੍ਹਾ ਕੀਤਾ ਜਾ ਸਕਦਾ।

ਜਥੇ. ਹਰਚੰਦ ਸਿੰਘ ਜੀ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ੨੭ ਅਪ੍ਰੈਲ ੧੯੮੫ ਈ. ਨੂੰ ਜਦੋਂ ਰਿਹਾਅ ਹੋ ਕੇ ਆਏ ਤਾਂ ਆਪ ਜੀ ਦਿੱਲੀ ਕਤਲੇਆਮ ਵਿਚ ਮਾਰੇ ਗਏ ਅਤੇ ਲੁੱਟੇ ਗਏ ਪਰਵਾਰਾਂ ਕੋਲ ਦੁੱਖ ਸਾਂਝਾ ਕਰਨ ਲਈ ਗਏ ਸਨ। ਉਸ ਸੰਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਛਪੀ 'ਸਿੱਖਾਂ ਦਾ ਕਤਲੇਆਮ' ਪੁਸਤਕ ਵਿੱਚੋਂ ੧ ਨਵੰਬਰ ੧੯੮੪ ਤੋਂ ੩ ਨਵੰਬਰ ੧੯੮੪ ਈ. ਤਕ ਹੋਏ ਦੰਗਿਆਂ ਸੰਬੰਧੀ ਰਿਪੋਰਟ ਅਨੁਸਾਰ:

ਤ੍ਰਿਲੋਕਪੁਰੀ ਕਾਲੋਨੀ ਇਕ ਵਾਰ ਫਿਰ ਉਦੋਂ ਰੋ ਪਈ ਜਦੋਂ ਲੌਂਗੋਵਾਲ ਜੀ ਦਿੱਲੀ ਦੇ ਦੌਰੇ ਦਰਮਿਆਨ ਇਸ ਕਾਲੋਨੀ ਵਿਚ ਆਏ। ਸਾਰੀਆਂ ਕਾਲੋਨੀਆਂ ਨਾਲੋਂ ਜ਼ਿਆਦਾ ਕਤਲੇਆਮ ਇਥੇ ਹੀ ਹੋਇਆ ਸੀ।

ਸਾਰੇ ਦ੍ਰਿਸ਼ ਇਨਸਾਨ ਨੂੰ ਰੁਆ ਦੇਣ ਵਾਲੇ ਸਨ। ਵਿਧਵਾ ਸਿੱਖ ਬੀਬੀਆਂ ਨੇ ਸੰਤ ਜੀ ਨੂੰ ਉਥੋਂ ਦੀਆਂ ਹੋਈਆਂ ਭਿਆਨਕ ਵਾਰਦਾਤਾਂ ਬਾਰੇ ਦੱਸਿਆ। ਇਹ ਭਿਆਨਕ

ਵਾਰਦਾਤਾਂ ਲਗਾਤਾਰ ਤਿੰਨ ਦਿਨ ਅਤੇ ਤਿੰਨ ਰਾਤਾਂ ਚਲਦੀਆਂ ਰਹੀਆਂ। ਜਿਹੜੀ ਕਾਲੋਨੀ ਦਿੱਲੀ ਦੇ ਪੂਰਬੀ ਹਿੱਸੇ ਵਿਚ ਹੈ ਇਸ ਕਾਲੋਨੀ ਨੂੰ ਉਨ੍ਹਾਂ ਦਿਨਾਂ ਵਿਚ ਦਿੱਲੀ ਨਾਲੋਂ ਕੱਟ ਕੇ ਵੱਖਰਾ ਹੀ ਸੁੱਟ ਦਿੱਤਾ ਗਿਆ ਸੀ ਅਤੇ ਇਹ ਕਾਲੋਨੀ ਚੁੱਪ-ਚਾਪ ਹੋ ਰਹੀਆਂ ਘਟਨਾਵਾਂ ਨੂੰ ਵੇਖਦੀ ਰਹੀ। ਅੱਜ ਇਸ ਕਾਲੋਨੀ ਦੀ ਹਾਲਤ ਭਿਆਨਕ ਘਟਨਾਵਾਂ ਦੀ ਚਸ਼ਮਦੀਦ ਗਵਾਹ ਹੋਣ ਦੀ ਗਵਾਹੀ ਭਰ ਰਹੀ ਹੈ।

ਤ੍ਰਿਲੋਕਪੁਰੀ ਦੇ ਬਲਾਕ ੩੨ ਦੀ ਹਾਲਤ ਇਸ ਤਰ੍ਹਾਂ ਦੀ ਸੀ ਜਿਵੇਂ ਕਿਸੇ ਹਤਿਆਰੇ ਨੇ ਹੱਤਿਆ ਕਰਨ ਤੋਂ ਬਾਅਦ ਵੀ ਲਾਸ਼ ਦਾ ਲੂੰ-ਲੂੰ ਜਲਾ ਦਿੱਤਾ ਹੋਵੇ। ਮਾਨੋ ਸ਼ੁਰੂ ਤੋਂ ਆਖਰੀ ਤਕ ਸੜਿਆਂ ਮਕਾਨਾਂ ਦੀਆਂ ਕਤਾਰਾਂ ਆਪਣੇ ਨਾਲ ਹੋਈ ਜ਼ਿਆਦਤੀ ਦੀਆਂ ਕਹਾਣੀਆਂ ਬਿਆਨ ਕਰ ਰਹੀਆਂ ਹੋਣ। ਦੱਸੀ ਜਾ ਰਹੀ ਇਸ ਕਹਾਣੀ ਦੀਆਂ ਤਿੱਖੀਆਂ ਚੀਕਾਂ ਕਿਸੇ ਨੂੰ ਇਥੇ ਵਾਪਸ ਆਉਣ ਤੋਂ ਮਨ੍ਹਾਂ ਕਰ ਰਹੀਆਂ ਸਨ। ਹੁਣ ਤਕ ਕੋਈ ਵੀ ਆਦਮੀ ਇਸ ਕਾਲੋਨੀ ਵਿਚ ਵਾਪਸ ਨਹੀਂ ਸੀ ਪਰਤਿਆ। ਕਾਲੋਨੀ ਦੀਆਂ ਵਿਧਵਾ ਹੋਈਆਂ ਬੀਬੀਆਂ ਨੂੰ ਸਰਕਾਰ ਵੱਲੋਂ ਡੀ. ਡੀ. ਏ. ਕਾਲੋਨੀ ਵਿਚ ਕਾਲ ਕੋਠੜੀ ਵਰਗੇ ਨਾ-ਮਾਤਰ ਮਕਾਨ ਦਿੱਤੇ ਗਏ। ਬਾਕੀ ੧੧੩ ਪਰਵਾਰ ਇਥੋਂ ੮ ਕਿਲੋਮੀਟਰ ਦੂਰ ਪੁਲਿਸ ਦੇ ਕੁਆਰਟਰਾਂ ਵਿਚ ਰਹਿ ਰਹੇ ਸਨ। ਇਹ ਪਰਵਾਰ ਪਿਛਲੇ ਛੇ ਮਹੀਨੇ 'ਚ ਕੈਂਪਾਂ ਵਿਚ ਸ਼ਰਨਾਰਥੀਆਂ ਦੀ ਤਰ੍ਹਾਂ ਰਹਿ ਰਹੇ ਸਨ।

ਤ੍ਰਿਲੋਕਪੁਰੀ ਦੇ ਬਲਾਕ ੩੨ ਵਿਚ ਜਿਵੇਂ ਜ਼ਿੰਦਗੀ ਦੇ ਚਾਨਣ ਦੀ ਕਿਰਨ ਪ੍ਰਗਟ ਹੋਈ ਸੀ ਜਦੋਂ ਅਛੋਪਲੇ ਜਿਹੇ ਸਿੱਖ ਕੌਮ ਦੇ ਆਗੂ ਹਰਚੰਦ ਸਿੰਘ ਜੀ ਲੌਂਗੋਂਵਾਲ ਆਪਣੇ ਸਾਥੀਆਂ ਸਮੇਤ ਕਾਰਾਂ ਦੇ ਇਕ ਲੰਮੇ ਕਾਫਲੇ ਰਾਹੀਂ ਇਸ ਬਲਾਕ ਵਿਚ ਪ੍ਰਵੇਸ਼ ਹੋਏ।

ਅਸਲ ਵਿਚ ਨਵੰਬਰ ਦੇ ਉਨ੍ਹਾਂ ਹਨੇਰਿਆਂ ਦਿਨਾਂ ਤੋਂ ਬਾਅਦ ਕੋਈ ਆਗੂ ਜਾਂ ਪਾਰਟੀ ਲੀਡਰ ਇਸ ਕਾਲੋਨੀ ਵਿਚ ਖ਼ਬਰਸਾਰ ਲੈਣ ਨਹੀਂ ਆਇਆ ਸੀ। ਇਨ੍ਹਾਂ ਦਿਨਾਂ ਵਿਚ ਉਸ ਕਾਲੋਨੀ ਦੇ ਬਲਾਕ ਬਾਰੇ ਕਿਹਾ ਜਾਂਦਾ ਹੈ ਕਿ ਉਥੇ ਬੇਵੱਸ ਮਜਬੂਰ ਇਨਸਾਨਾਂ ਅਤੇ ਬੀਬੀਆਂ ਦੇ ਵੈਣ ਤੇ ਚੀਕਾਂ ਸੁਣਨ ਨੂੰ ਮਿਲਦੀਆਂ ਸਨ ਭਾਵੇਂ ਕਿ ਸਰਕਾਰੀ ਅਫਸਰ ਇਸ ਗੱਲ ਨੂੰ ਇਕ ਵਹਿਮ-ਭਰਮ ਤੋਂ ਸਿਵਾਏ ਕੁਝ ਨਹੀਂ ਮੰਨਦੇ। ਹੁਣ ਜਦੋਂ ਸੰਤ ਲੌਂਗੋਵਾਲ ਜੀ ਇਥੇ ਆਏ ਤਾਂ ਉਨ੍ਹਾਂ ਇਸ ਕਾਲੋਨੀ ਦੀ ਹਾਲਤ ਨੂੰ ਬੜੇ ਗਹੁ ਨਾਲ ਵੇਖਿਆ। ਜਿਥੇ ਕਦੇ ਹਜ਼ਾਰਾਂ ਜ਼ਿੰਦਗੀਆਂ ਤੁਰਦੀਆਂ-ਫਿਰਦੀਆਂ ਨਜ਼ਰ ਆਉਂਦੀਆਂ ਸਨ ਅੱਜ ਉਥੇ ਹੀ ਸਿੱਖਾਂ ਦੀਆਂ ਪਗੜੀਆਂ ਦੇ ਅੱਧ-ਜਲੇ ਤੇ ਖ਼ੂਨ-ਸੰਨੇ ਟੁਕੜੇ, ਘਰੇਲੂ ਸਾਮਾਨ ਦੇ ਸੜੇ-ਫੂਕੇ ਨਿਸ਼ਾਨ ਦਿਖਾਈ ਦੇ ਰਹੇ ਸਨ। ਹਰੇਕ ਜਗ੍ਹਾ 'ਤੇ ਪਏ ਖ਼ੂਨ ਦੇ ਧੱਬੇ ਤਾਂ ਕਾਲੋਨੀ ਦੀ ਖ਼ੂਨੀ ਦਾਸਤਾਂ ਸੁਣਾ ਰਹੇ ਸਨ ਭਾਵੇਂ ਕਿ ਹੁਣ ਇਹ ਧੱਬੇ ਸਮੇਂ ਦੀ ਰਫਤਾਰ ਨਾਲ ਕਾਲੇ-ਭੂਰੇ ਹੋ ਚੁਕੇ ਸਨ।

ਅਣਗਿਣਤ ਵਿਧਵਾ ਬੀਬੀਆਂ ਜੋ ਅਜੇ ਤਕ ਦੁੱਖ ਦੇ ਹਨੇਰਿਆਂ ਵਿੱਚੋਂ ਬਾਹਰ ਨਹੀਂ ਨਿਕਲੀਆਂ, ਲੌਂਗੋਵਾਲ ਜੀ ਨੂੰ ਆਪਣੀ ਭਿਆਨਕ ਆਪ-ਬੀਤੀ ਦੱਸ ਰਹੀਆਂ ਸਨ ਕਿ ਕਿਵੇਂ ਉਨ੍ਹਾਂ ਨੂੰ ਆਪਣੀ ਜ਼ਿੰਦਗੀ ਦਾ ਸਭ ਕੁਝ ਗਵਾਉਣਾ ਪਿਆ, ਉਸ ਕਸੂਰ

ਵਾਸਤੇ ਜਿਸ ਦਾ ਉਨ੍ਹਾਂ ਨੂੰ ਕੁਝ ਪਤਾ ਨਹੀਂ ਸੀ।

ਲੌਂਗੋਵਾਲ ਜੀ ਦੇ ਆਉਣ 'ਤੇ ਇਕ ਗਰਭਵਤੀ ਬੀਬੀ, ਜਿਸ ਦੀ ਗੋਦ ਵਿਚ ਵੀ ਇਕ ਛੋਟਾ ਜਿਹਾ ਬੱਚਾ ਸੀ ਇਸ ਕਾਲੋਨੀ ਵਿਚ ੬ ਮਹੀਨੇ ਬਾਅਦ ਆਈ। ਉਹ ਇਥੇ ਆਪਣੇ ਘਰ ਦੇ ਖੰਡਰ ਨੂੰ ਅਤੇ ਘਰੇਲੂ ਚੀਜ਼ਾਂ ਤੇ ਸੜੇ-ਫੂਕੇ ਸਾਮਾਨ ਨੂੰ ਬੜੀਆਂ ਖਲਾਅ ਭਰੀਆਂ ਨਜ਼ਰਾਂ ਨਾਲ ਦੇਖ ਰਹੀ ਸੀ। ਉਸ ਬੀਬੀ ਨੇ ਦੱਸਿਆ ਕਿ ਉਹ ਖਾਲਿਸਤਾਨ ਬਾਰੇ ਕੁਝ ਨਹੀਂ ਜਾਣਦੀ ਕਿ ਉਹ ਕੀ ਬਲਾਅ ਹੈ? ਪਰ ਫਸਾਦੀਆਂ ਨੇ ਉਸ ਦੇ ਪਤੀ ਅਤੇ ਦਿਉਰ ਨੂੰ ਇਸ ਕਰ ਕੇ ਮਾਰ ਦਿੱਤਾ ਕਿਉਂਕਿ ਉਹ ਸਿਰਫ ਸਿੱਖ ਸਨ। ਸ਼ਾਇਦ ਖਾਲਿਸਤਾਨ ਦੀ ਮੰਗ ਕਰਦੇ ਹਨ। ਕਤਲ ਹੋਣ ਤੋਂ ਸਿਰਫ ਦੋ ਘੰਟੇ ਪਹਿਲਾਂ ਹੀ ਉਸ ਦਾ ਪਤੀ ਤੇ ਦਿਉਰ ਸਾਰੇ ਦਿਨ ਦੀ ਮਿਹਨਤ ਤੋਂ ਬਾਅਦ ਘਰ ਵਾਪਸ ਆਏ ਸਨ। ਉਹ ਦੋਵੇਂ ਨਾਲ ਲੱਗਦੀਆਂ ਕਾਲੋਨੀਆਂ ਵਿਚ ਫੋਲਡਿੰਗ ਮੰਜੇ (ਬੈੱਡ) ਬਣਾਉਣ ਦਾ ਮਾਮੂਲੀ ਜਿਹਾ ਕੰਮ ਕਰਦੇ ਸਨ।

ਇਸ ਤੋਂ ਬਾਅਦ ਲੌਂਗੋਵਾਲ ਜੀ ਫਰਾਸ਼ ਬਜ਼ਾਰ ਦੇ ਕੁਆਰਟਰਾਂ ਵਿਚ ਰਹਿ ਰਹੇ ਸ਼ਰਨਾਰਥੀ ਸਿੱਖਾਂ ਨੂੰ ਮਿਲੇ ਤੇ ਫੇਰ ਸਭ ਤੋਂ ਵੱਡੇ ਕੈਂਪ ਕੂਰਪੁਰ ਦੇ ਕੈਂਪ ਵਿਚ ਗਏ। ਇਥੇ ਇਕ ਵੀ ਪਰਵਾਰ ਅਜਿਹਾ ਨਹੀਂ ਸੀ ਜਿਸ ਦਾ ਘਰ ਦੇ ਜੀਆਂ ਵਿੱਚੋਂ ਕੋਈ ਨਾ ਕੋਈ ਕਤਲ ਨਾ ਕੀਤਾ ਗਿਆ ਹੋਵੇ।

ਫਰਾਸ਼ ਬਜ਼ਾਰ ਦੇ ਸ਼ਰਨਾਰਥੀਆਂ ਨੂੰ ਲੌਂਗੋਵਾਲ ਜੀ ਨੇ ਸੰਬੋਧਨ ਕਰਦਿਆਂ ਕਿਹਾ ਕਿ ਤੁਹਾਡਾ ਅਸਲੀ ਘਰ ਪੰਜਾਬ ਹੈ ਤੇ ਤੁਹਾਡਾ ਉਥੇ ਆਉਣ 'ਤੇ ਸਵਾਗਤ ਕੀਤਾ ਜਾਵੇਗਾ। ਉਥੇ ਬੈਠੇ ਸਿੱਖ ਸ਼ਰਨਾਰਥੀਆਂ ਨੇ ਸੰਤ ਜੀ ਨੂੰ ਅਪੀਲ ਕੀਤੀ ਕਿ ਉਨ੍ਹਾਂ ਦਾ ਇਹ ਘਰ-ਬਾਰ ਦਾ ਮਸਲਾ ਸੰਬੰਧਿਤ ਵੱਡੇ ਅਧਿਕਾਰੀਆਂ ਕੋਲ ਲਿਜਾਇਆ ਜਾਵੇ ਅਤੇ ਉਨ੍ਹਾਂ ਦੇ ਰਹਿਣ-ਸਹਿਣ ਦਾ ਪ੍ਰਬੰਧ ਤ੍ਰਿਲੋਕਪੁਰੀ ਤੋਂ ਬਿਨਾਂ ਹੋਰ ਕਿਸੇ ਕਾਲੋਨੀ ਵਿਚ ਕੀਤਾ ਜਾਵੇ। ਫਰਾਸ਼ ਬਜ਼ਾਰ ਦੀਆਂ ਸ਼ਰਨਾਰਥੀ ਬੀਬੀਆਂ ਉਨ੍ਹਾਂ ਘਰਾਂ ਵਿਚ ਕਿਵੇਂ ਰਹਿ ਸਕਦੀਆਂ ਸਨ ਜਿਥੇ ਉਨ੍ਹਾਂ ਦੇ ਪਤੀ ਤੇ ਪੁੱਤਰਾਂ ਨੂੰ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਬੇਰਹਿਮੀ ਨਾਲ ਕਤਲ ਕੀਤਾ ਗਿਆ ਹੋਵੇ?

ਇਕ ਮੁਖੀ ਮੱਖਣ ਸਿੰਘ ਨੇ ਹੋਰ ਕਿਹਾ ਕਿ ਉਨ੍ਹਾਂ ਸਾਰੇ ਸਿੱਖਾਂ ਨੂੰ ਇਸ ਯੋਗ ਬਣਾਉਣਾ ਚਾਹੀਦਾ ਹੈ ਕਿ ਉਹ ਆਪਣੀ ਜ਼ਿੰਦਗੀ ਇੱਜ਼ਤ ਨਾਲ ਬਸਰ ਕਰਨ। ਉਹ ਸਰਕਾਰ ਦੇ ਦਾਨ ਦਿੱਤੇ ਕੋਠੜੀਆਂ ਵਰਗੇ ਮਕਾਨਾਂ ਵਿਚ ਕਰਜ਼ੇ ਦੇ ਭਾਰ ਥੱਲੇ ਦੱਬ ਕੇ ਨਹੀਂ ਰਹਿਣਾ ਚਾਹੁੰਦੇ। ਉਨ੍ਹਾਂ ਦੱਸਿਆ ਕਿ ਹਰੇਕ ਸਿੱਖ ਦੀ ਜ਼ਿੰਦਗੀ ਆਪਣੀ ਮਾਨ-ਇੱਜ਼ਤ ਤੇ ਸ਼ਾਨ ਨਾਲ ਜੀਣ ਵਾਲੀ ਹੁੰਦੀ ਹੈ। ਅਸੀਂ ਆਪਣੀ ਜ਼ਿੰਦਗੀ ਨੂੰ ਮੁੜ ਤੋਂ ਇਸੇ ਹੀ ਤਰੀਕੇ ਨਾਲ ਸ਼ੁਰੂ ਕਰਨਾ ਚਾਹੁੰਦੇ ਹਾਂ। ਆਖਰ ਅਸੀਂ ਕਦੋਂ ਤਕ ਆਪਣੇ ਦੁਖੀ ਹਿਰਦਿਆਂ ਦੀ ਵੇਦਨਾ ਨੂੰ ਦੱਬ ਸਕਦੇ ਹਾਂ? ਜਿਨ੍ਹਾਂ ਪਰਵਾਰਾਂ ਦੇ ਜੀਅ ਇਸ ਕਤਲੇਆਮ ਦਾ ਸ਼ਿਕਾਰ ਹੋਏ ਹਨ, ਉਹ ਕਦੋਂ ਤਕ ਘੁੱਟ-ਘੁੱਟ ਕੇ ਜੀਅ ਸਕਦੇ ਹਨ?

■

# ਜ਼ਖ਼ਮ ਅਜੇ ਵੀ ਅੱਲੇ ਨੇ....
# ਕਦੋਂ ਮਿਲੇਗੀ ਸਜ਼ਾ ਸਿੱਖਾਂ ਦੇ ਕਾਤਲਾਂ ਨੂੰ?

*-ਸ. ਸਿਮਰਜੀਤ ਸਿੰਘ**

ਹਰ ਸਾਲ ਜਦੋਂ ਵੀ ਨਵੰਬਰ ਦਾ ਮਹੀਨਾ ਆਉਂਦਾ ਹੈ ਤਾਂ ਸਿੱਖਾਂ ਦੇ ਦਿਮਾਗ ਵਿਚ ਨਵੰਬਰ ੮੪ ਦਾ ਸਿੱਖ ਕਤਲੇਆਮ ਘੁੰਮ ਜਾਂਦਾ ਹੈ। ਬੜੇ ਕਹਿਰ ਦੇ ਦਿਨ ਸਨ, ਜਦੋਂ ਦਿੱਲੀ ਅਤੇ ਭਾਰਤ ਦੇ ਹੋਰ ਵੱਡੇ-ਵੱਡੇ ਸ਼ਹਿਰਾਂ ਦੀਆਂ ਗਲੀਆਂ-ਮੁਹੱਲਿਆਂ ਵਿੱਚੋਂ ਮਨੁੱਖੀ ਚੀਕਾਂ ਕੰਨਾਂ ਨੂੰ ਪਾੜ ਰਹੀਆਂ ਸਨ, ਘਰਾਂ ਨੂੰ ਲੱਗੀ ਅੱਗ ਦੀਆਂ ਲਾਟਾਂ ਅਸਮਾਨ ਨੂੰ ਛੋਹ ਰਹੀਆਂ ਸਨ। ਨਾਅਰੇ ਗੂੰਜ ਰਹੇ ਸਨ :

"ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ।"

"ਸਰਦਾਰੋਂ ਕੋ ਜਲਾ ਦੋ, ਲੂਟ ਲੋ, ਸਰਦਾਰੋਂ ਕੋ ਮਾਰ ਦੋ।"

"ਹਿੰਦੂ ਭਾਈ, ਮੁਸਲਿਮ ਭਾਈ, ਸਰਦਾਰੋਂ ਕੀ ਕਰੋ ਸਫ਼ਾਈ।"

ਦੇ ਨਾਅਰਿਆਂ ਦੀ ਆਵਾਜ਼ ਨੇ ਕੰਨ ਪਾਟਣ ਨੂੰ ਕੀਤੇ ਹੋਏ ਸਨ। ਇਹ ਸਾਰਾ ਖ਼ੂਨੀ ਸਾਕਾ ੩੧ ਅਕਤੂਬਰ ੧੯੮੪ ਨੂੰ ਉਸ ਸਮੇਂ ਵਾਪਰਿਆ ਜਦੋਂ ਦੋ ਸਿੱਖ ਨੌਜਵਾਨਾਂ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨੇ ਜੂਨ ੧੯੮੪ ਵਿਚ ਸ੍ਰੀ ਅਕਾਲ ਤਖ਼ਤ 'ਤੇ ਕੀਤੇ ਗਏ ਹਮਲੇ ਦਾ ਬਦਲਾ ਲੈਣ ਲਈ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਸਵੇਰੇ ੯:੧੮ ਮਿੰਟ 'ਤੇ ਗੋਲੀ ਮਾਰ ਕੇ ਕਤਲ ਕਰ ਦਿੱਤਾ। ਉਸ ਨੂੰ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼ ਦਿੱਲੀ ਵਿਖੇ ਲਿਜਾਇਆ ਗਿਆ ਸੀ। ਚਾਰੇ ਪਾਸੇ ਹਾਹਾਕਾਰ ਮੱਚ ਗਈ ਸੀ। ਇੰਦਰਾ ਗਾਂਧੀ ਦਾ ਪੁੱਤਰ ਰਾਜੀਵ ਗਾਂਧੀ ਉਸ ਸਮੇਂ ਬੰਗਾਲ ਗਿਆ ਹੋਇਆ ਸੀ। ਪਤਾ ਲੱਗਣ 'ਤੇ ਉਹ ੪:੦੦ ਵਜੇ ਸ਼ਾਮ ਨੂੰ ਦਿੱਲੀ ਪਹੁੰਚ ਗਿਆ ਸੀ। ਉਸ ਸਮੇਂ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ੫:੦੦ ਵਜੇ ਸ਼ਾਮ ਤਕ ਆਪਣਾ ਦੌਰਾ ਵਿੱਚੇ ਛੱਡ ਕੇ ਦਿੱਲੀ ਪਹੁੰਚ ਗਏ ਸਨ ਅਤੇ ਉਨ੍ਹਾਂ ਨੇ ਆਉਂਦੇ ਸਾਰ ਹੀ ਸਭ ਤੋਂ ਪਹਿਲਾਂ ੬:੫੫ ਮਿੰਟ 'ਤੇ ਰਾਜੀਵ ਗਾਂਧੀ ਨੂੰ ਭਾਰਤ ਦਾ ਪ੍ਰਧਾਨ ਮੰਤਰੀ ਘੋਸ਼ਿਤ ਕਰ ਦਿੱਤਾ।

ਉਸ ਸਮੇਂ ਦੇਸ਼-ਵਿਦੇਸ਼ ਦੇ ਮੀਡੀਏ ਦੀਆਂ ਨਜ਼ਰਾਂ ਉਨ੍ਹਾਂ ਦੋ ਸਿੱਖਾਂ 'ਤੇ ਲੱਗੀਆਂ ਹੋਈਆਂ ਸਨ, ਜਿਨ੍ਹਾਂ ਇੰਦਰਾ ਗਾਂਧੀ ਦਾ ਕਤਲ ਕੀਤਾ ਸੀ ਜਦੋਂ ਕਿ ਦੂਸਰੇ ਪਾਸੇ ਪੰਜਾਬ ਤੋਂ ਬਾਹਰ ਰਹਿੰਦੇ ਸਿੱਖਾਂ ਲਈ ਇਹ ਖ਼ਬਰ ਮੌਤ ਦਾ ਭਿਆਨਕ ਜੰਜਾਲ਼ ਬਣੀ ਹੋਈ ਸੀ। ਸਾਰੇ ਦੇਸ਼ ਵਿਚ ਕਾਂਗਰਸ ਆਈ ਦੇ ਕਥਿਤ ਵਰਕਰ ਅਤੇ ਵਲੰਟੀਅਰ ਸਿੱਖਾਂ ਦੇ ਦੁਸ਼ਮਣ ਬਣ ਗਏ ਸਨ।

੩੧ ਅਕਤੂਬਰ ੧੯੮੪ ਨੂੰ ਸਿੱਖਾਂ ਦੀ ਮਾਰ-ਕੁਟਾਈ ਦੀਆਂ ਘਟਨਾਵਾਂ ਸਭ ਤੋਂ

---

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਪਹਿਲਾਂ ਕਲਕੱਤੇ ਵਿਚ ਸ਼ੁਰੂ ਹੋਈਆਂ। ੧ ਨਵੰਬਰ ਦੇ 'ਸਟੇਟਸਮੈਨ' ਅਖ਼ਬਾਰ ਦੇ ਅਨੁਸਾਰ ਇਕ ਸਿੱਖ ਨੂੰ ਸਵੇਰੇ ੧੧:੦੦ ਵਜੇ ਰਾਈਟਰ ਬਿਲਡਿੰਗ ਦੇ ਨੇੜੇ ਕੁੱਟਿਆ ਗਿਆ। ਇਕ ਹੋਰ ਸਿੱਖ ਜੋ ਟੀ-ਬੋਰਡ ਦੇ ਦਫ਼ਤਰ ਅੱਗੇ ਖੜ੍ਹਾ ਸੀ, ਉਸ 'ਤੇ ੧:੩੦ ਮਿੰਟ 'ਤੇ ਹਮਲਾ ਕੀਤਾ ਗਿਆ। ਨੈਸ਼ਨਲ ਪ੍ਰੈਸ ਨੇ ਰਿਪੋਰਟ ਕੀਤੀ ਕਿ ਕਾਂਗਰਸ ਆਈ ਦੇ ਵਰਕਰ ਅਤੇ ਵਲੰਟੀਅਰ ਦੁਪਹਿਰ ਤੋਂ ਬਾਅਦ ਕਲਕੱਤੇ ਦੇ ਵੱਖ-ਵੱਖ ਇਲਾਕਿਆਂ ਵਿਚ ਭਗਦੜ ਮਚਾਉਣ ਲੱਗ ਪਏ ਹਨ, ਜਿਸ 'ਤੇ ਸਥਿਤੀ ਨਾਲ ਨਿਪਟਣ ਲਈ ਫੌਜ ਨੂੰ ਬੁਲਾ ਲਿਆ ਗਿਆ ਅਤੇ ੨:੩੦ ਦੇ ਲੱਗਭਗ ਫੌਜ ਨੇ ਸ਼ਹਿਰ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ।

ਮਦਰਾਸ ਵਿਚ ਵੀ ਸਿੱਖਾਂ ਦੀਆਂ ਦੁਕਾਨਾਂ ਦੀਆਂ ਖਿੜਕੀਆਂ ਤੋੜ ਦਿੱਤੀਆਂ ਗਈਆਂ ਅਤੇ ਦੁਕਾਨਦਾਰਾਂ ਤੋਂ ਜਬਰਦਸਤੀ ਦੁਕਾਨਾਂ ਬੰਦ ਕਰਵਾ ਦਿੱਤੀਆਂ ਗਈਆਂ। ਪੰਜਾਬ ਐਸੋਸੀਏਸ਼ਨ ਵੱਲੋਂ ਚਲਾਏ ਜਾਂਦੇ ਸਕੂਲ ਦੀਆਂ ਦੋ ਬੱਸਾਂ ਨੂੰ ਅੱਗ ਲਗਾ ਕੇ ਸਾੜ ਦਿੱਤਾ ਗਿਆ। ਉੱਤਰ ਪ੍ਰਦੇਸ਼ ਵਿਚ ਵੀ ਲੁੱਟਾਂ-ਖੋਹਾਂ ਦੀਆਂ ਘਟਨਾਵਾਂ ਨੂੰ ਅੱਖੀਂ ਦੇਖਣ ਵਾਲਿਆਂ ਅਨੁਸਾਰ ਵਿਸ਼ੇਸ਼ ਤੌਰ 'ਤੇ ਕਾਨ੍ਹਪੁਰ ਵਿਚ ਕਾਂਗਰਸ ਹਮਾਇਤੀਆਂ ਦਾ ਭਾਰੀ ਇਕੱਠ ਗਲੀਆਂ ਵਿਚ ਇਕੱਠਾ ਹੋ ਗਿਆ ਸੀ। ਦੁਕਾਨਾਂ ਬੰਦ ਹੋ ਗਈਆਂ ਸਨ ਅਤੇ ਚਾਰੇ ਪਾਸੇ ਭਗਦੜ ਮੱਚ ਗਈ ਸੀ। ਮੱਧ ਪ੍ਰਦੇਸ਼ ਦੇ ਜਬਲਪੁਰ ਅਤੇ ਇੰਦੌਰ ਦੇ ਸਿੱਖਾਂ ਦੀਆਂ ਦੁਕਾਨਾਂ ਅਤੇ ਪੈਟਰੋਲ ਪੰਪਾਂ ਨੂੰ ਅੱਗ ਲਗਾ ਦਿੱਤੀ ਗਈ ਸੀ ਅਤੇ ਭਾਰੀ ਮਾਤਰਾ ਵਿਚ ਕਾਂਗਰਸ-ਹਮਾਇਤੀਆਂ ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ, ਜਿਸ ਕਾਰਨ ਫੌਜ ਨੂੰ ਸੂਚਿਤ ਕਰਨਾ ਪਿਆ। ਉੜੀਸਾ ਵਿਚ ਕਾਂਗਰਸ ਆਈ ਦੇ ਵਰਕਰਾਂ ਨੇ ਭੁਵਨੇਸ਼ਵਰ ਦੇ ਸਿੱਖਾਂ 'ਤੇ ਹਮਲਾ ਕਰ ਕੇ ਉਨ੍ਹਾਂ ਦੇ ਟਰੱਕਾਂ ਨੂੰ ਅੱਗ ਲਗਾ ਦਿੱਤੀ।

ਦਿੱਲੀ ਵਿਚ ਸਿੱਖ ਕਤਲੇਆਮ ੩੧ ਅਕਤੂਬਰ ੧੯੮੪ ਨੂੰ ਦੁਪਹਿਰ ਤੋਂ ਬਾਅਦ ਹੀ ਸ਼ੁਰੂ ਹੋ ਗਿਆ ਸੀ ਜਦੋਂ ਕਿ ਦਿੱਲੀ ਵਿਚ ਬਹੁਤੇ ਸਿੱਖ ਕਾਂਗਰਸ ਆਈ ਦੇ ਹਮਾਇਤੀ ਸਨ ਅਤੇ ਇਨ੍ਹਾਂ ਵਿੱਚੋਂ ਬਹੁਤ ਸਾਰੇ ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਵਿਖੇ ਸਵੇਰ ਤੋਂ ਹੀ ਦੁੱਖ ਦਾ ਪ੍ਰਗਟਾਵਾ ਕਰਨ ਲਈ ਪਹੁੰਚੇ ਹੋਏ ਸਨ। ਇਥੋਂ ਤਕ ਕਿ ਹਸਪਤਾਲ ਵਿਚ ਖੜ੍ਹੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੀ ਕਾਰ 'ਤੇ ਵੀ ਪਥਰਾਓ ਕੀਤਾ ਗਿਆ। ਸਿੱਖਾਂ ਨੂੰ ਬੱਸਾਂ 'ਚੋਂ ਉਤਾਰ ਕੇ ਕੁੱਟਿਆ ਗਿਆ, ਮਾਰਿਆ ਗਿਆ। ਸ਼ਾਮ ਦੇ ੪ ਵਜੇ ਤਕ ਕੁਝ ਦੁਕਾਨਾਂ ਨੂੰ ਲੁੱਟ ਲਿਆ ਸੀ ਅਤੇ ਕਈਆਂ ਨੂੰ ਅੱਗ ਲਗਾ ਦਿੱਤੀ ਗਈ ਸੀ। ਸ਼ਾਮ ਨੂੰ ੪ ਵਜੇ ਦੇ ਲੱਗਭਗ ਆਈ. ਐੱਨ. ਮਾਰਕੀਟ ਦੇ ਬਾਹਰ ਇਕ ਸਿੱਖ ਨੌਜਵਾਨ ਦੀ ਪਗੜੀ ੩੦-੩੫ ਲੋਕਾਂ ਨੇ ਉਤਾਰ ਕੇ ਪਾੜ ਦਿੱਤੀ ਅਤੇ ਉਨ੍ਹਾਂ ਨੇ ਸਿੱਖਾਂ ਦੀ ਮਾਰ-ਧਾੜ ਸ਼ੁਰੂ ਕਰ ਦਿੱਤੀ ਸੀ। ਇਹ ਦੰਗਾਕਾਰੀਆਂ ਦਾ ਚੰਗਾ ਟੋਲਾ ਬਣ ਗਿਆ ਸੀ ਜੋ ਸਫ਼ਦਰਗੰਜ਼ ਹਵਾਈ ਅੱਡੇ ਵੱਲ ਨੂੰ ਹੋ ਤੁਰਿਆ ਸੀ। ਫਲਾਈ ਓਵਰ ਦੇ ਨੇੜੇ ਉਨ੍ਹਾਂ ਨੇ ਇਕ ਸਿੱਖ ਨੂੰ ਕਾਰ ਵਿਚ ਜਾਂਦੇ ਦੇਖਿਆ ਤਾਂ ਉਨ੍ਹਾਂ ਨੇ ਕਾਰ ਨੂੰ ਰੋਕ ਲਿਆ ਅਤੇ ਉਸ ਸਿੱਖ ਨੂੰ ਧੂਹ ਕੇ ਵਿੱਚੋਂ ਖਿੱਚ ਲਿਆ ਅਤੇ ਉਸ ਦੀ

ਸਾਰੀ ਕਾਰ ਭੰਨ ਦਿੱਤੀ, ਉਸ ਦੀ ਖਿੱਚ-ਧੂਹ ਕੀਤੀ, ਉਸ ਨੂੰ ਗਾਲ੍ਹਾਂ ਕੱਢੀਆਂ। ਪਰੰਤੂ ਉਹ ਸਿੱਖ ਕਿਸੇ ਤਰ੍ਹਾਂ ਆਪਣੀ ਜਾਨ ਬਚਾ ਕੇ ਨਿਕਲ ਗਿਆ ਅਤੇ ਦੰਗਾਕਾਰੀਆਂ ਦਾ ਕਾਫਲਾ ਚੀਖ-ਚਿੰਘਾੜਾਂ ਪਾਉਂਦਾ ਅੱਗੇ ਵੱਲ ਨੂੰ ਚਲੇ ਗਿਆ। ਰਸਤੇ ਵਿਚ ਇਕ ਡਾਕ ਗੱਡੀ ਮਿਲੀ ਜਿਸ ਨੂੰ ਇਕ ਸਿੱਖ ਡਰਾਈਵਰ ਚਲਾ ਰਿਹਾ ਸੀ। ਉਸ ਨੂੰ ਸਫ਼ਦਰਗੰਜ਼ ਦੇ ਨੇੜੇ ਅੱਗ ਲਗਾ ਦਿੱਤੀ ਗਈ। ਗੁਰਦੁਆਰਾ ਸਿੰਘ ਸਭਾ ਲਕਸ਼ਮੀ ਬਾਈ ਨਗਰ ਅਤੇ ਗੁਰਦੁਆਰਾ ਕਦਵਈ ਨਗਰ ਅੱਗ ਨਾਲ ਬੁਰੀ ਤਰ੍ਹਾਂ ਜਲ ਰਹੇ ਸਨ। ਇਸੇ ਇਲਾਕੇ ਦੀਆਂ ਦੋ ਪ੍ਰਾਈਵੇਟ ਬੱਸਾਂ ਅਤੇ ਦੁਕਾਨਾਂ ਨੂੰ ਲੁੱਟ ਕੇ ਅੱਗ ਲਗਾ ਦਿੱਤੀ ਗਈ। ਪੁਲਿਸ ਖੜ੍ਹੀ ਤਮਾਸ਼ਾ ਦੇਖ ਰਹੀ ਸੀ। ਸਿੱਖਾਂ ਦੀਆਂ ਦੁਕਾਨਾਂ ਨੂੰ ਲੁੱਟਿਆ ਜਾ ਰਿਹਾ ਸੀ। ਲੱਕੜੀ ਦੀਆਂ ਦੁਕਾਨਾਂ ਅਤੇ ਟਰੱਕਾਂ ਨੂੰ ਅੱਗ ਲਗਾਈ ਜਾ ਰਹੀ ਸੀ। ਸ਼ਾਮ ਤਕ ਸ਼ੰਕਰ ਮਾਰਕੀਟ, ਪੰਚ ਕੂਆਂ ਰੋਡ, ਕਰੋਲ ਬਾਗ, ਸਰੋਜਨੀ ਨਗਰ ਅਤੇ ਹੋਰ ਬਹੁਤ ਸਾਰੇ ਇਲਾਕਿਆਂ ਵਿਚ ਇਮਾਰਤਾਂ ਬੁਰੀ ਤਰ੍ਹਾਂ ਸੜ ਰਹੀਆਂ ਸਨ ਅਤੇ ਲੁੱਟੀਆਂ ਜਾ ਚੁਕੀਆਂ ਸਨ।

੩੧ ਅਕਤੂਬਰ ਨੂੰ ੫ ਵਜੇ ਦੇ ਲੱਗਭਗ ਰਾਜੀਵ ਗਾਂਧੀ ਹਸਪਤਾਲ ਵਿਚ ਆਪਣੀ ਮਾਤਾ ਦੀ ਲਾਸ਼ ਕੋਲ ਆਇਆ ਤਾਂ ਉਸ ਨੇ ਗੁੱਸੇ ਵਿਚ ਮੁੱਠੀਆਂ ਬੰਦ ਕੀਤੀਆਂ ਹੋਈਆਂ ਸਨ। ਐੱਚ. ਕੇ. ਐੱਲ. ਭਗਤ ਵੀ ਉਸ ਦੇ ਨਾਲ ਸੀ। ਇਕ ਭਾਰੀ ਇਕੱਠ ''ਇੰਦਰਾ ਗਾਂਧੀ ਅਮਰ ਰਹੇ'' ਦੇ ਨਾਅਰੇ ਲਾ ਰਿਹਾ ਸੀ ਅਤੇ ਉੱਚੀ- ਉੱਚੀ ਕਹਿ ਰਿਹਾ ਸੀ ''ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ''। 'ਰੀਪੋਰਟ ਆਫ ਨੇਸ਼ਨ ਟਰੁਥ ਅਬਾਉਟ ਦਿੱਲੀ ਵੀਓਲੈਂਸ' ਅਨੁਸਾਰ 'ਭਗਤ' ਬਾਹਰ ਆਇਆ ਅਤੇ ਉਸ ਨੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ''ਤੁਸੀਂ ਇਸ ਜਗ੍ਹਾ 'ਤੇ ਹੀ ਫੋਕੇ ਨਾਅਰੇ ਲਾ ਕੇ ਪ੍ਰਾਰਥਨਾ ਕਰਦੇ ਰਹੋਗੇ?''

ਬਸ ਫੇਰ ਕੀ ਸੀ, ਸੈਂਕੜੇ ਗੁਰਦੁਆਰੇ ਅੱਗ ਦੀ ਭੇਟਾ ਚਾੜ੍ਹ ਦਿੱਤੇ ਗਏ। ਗੁਰਦੁਆਰਾ ਰਕਾਬ ਗੰਜ ਅਤੇ ਚਾਂਦਨੀ ਚੌਂਕ 'ਤੇ ਵੀ ਹਮਲਾ ਕੀਤਾ ਗਿਆ। ਕੁਝ ਸਿੱਖਾਂ ਨਾਲ ਰੇਲਵੇ ਸਟੇਸ਼ਨ 'ਤੇ ਧੂਹ-ਘੜੀਸ ਕੀਤੀ ਗਈ ਅਤੇ ਉਨ੍ਹਾਂ 'ਤੇ ਪਥਰਾਉ ਕੀਤਾ ਗਿਆ।

ਮਾਰ-ਧਾੜ ਕਰਨ ਲਈ ਬਾਹਰਲੇ ਇਲਾਕਿਆਂ ਤੋਂ ਭਾੜੇ ਦੇ ਦੰਗਾਕਾਰੀਆਂ ਨੂੰ ਲਿਆਂਦਾ ਗਿਆ ਸੀ ਜਿਨ੍ਹਾਂ ਨੂੰ ਲੋਕਾਂ ਨੂੰ ਕਤਲ ਕਰਨ ਦਾ ੧੦੦੦-੧੦੦੦/- ਰੁਪਇਆ ਅਤੇ ਸ਼ਰਾਬ ਦਿੱਤੀ ਗਈ। ਸਿਟੀਜ਼ਨ ਕਮਿਸ਼ਨ ਦੇ ਐੱਸ. ਐੱਮ. ਸੀਕਰੀ (ਜੋ ਭਾਰਤ ਦੇ ਰਿਟਾ: ਜੱਜ ਹਨ) ਨੇ ਆਪਣੀ ਰਿਪੋਰਟ ਵਿਚ ਦੱਸਿਆ ਸੀ ਕਿ ੪ ਨਵੰਬਰ ਤਕ ਦਿੱਲੀ ਵਿਚ ਦੇਸ਼ ਦੇ ਕਾਨੂੰਨ ਦੀ ਉਲੰਘਣਾ ਕਰਦਿਆਂ ਹੋਇਆਂ ਕਿਸ ਤਰ੍ਹਾਂ ਤੋੜ-ਫੋੜ ਕੀਤੀ ਗਈ। ਇਸ ਵਿਚ ਉਨ੍ਹਾਂ ਨੇ ਬਹੁਗਿਣਤੀ ਵੱਲੋਂ ਪੀੜਤਾਂ ਨਾਲ ਕਾਨੂੰਨ ਦੀ ਉਲੰਘਣਾ, ਤੋੜ-ਫੋੜ, ਕਤਲ ਅਤੇ ਬਲਾਤਕਾਰਾਂ ਦੀ ਗੱਲ ਕੀਤੀ ਸੀ। ਉਨ੍ਹਾਂ ਨੇ ਰਾਹਤ ਕਾਰਜਾਂ ਵਿਚ ਲੱਗੇ ਹੋਏ ਲੋਕਾਂ ਨਾਲ ਵੀ ਗੱਲ ਕੀਤੀ ਸੀ ਅਤੇ ਉਨ੍ਹਾਂ ਨੇ ਆਪਣੇ

ਤਜ਼ਰਬੇ ਦੇ ਅਨੁਸਾਰ ਤੁਰੰਤ ਰਿਪੋਰਟ ਤਿਆਰ ਕਰ ਕੇ ਸਰਕਾਰ ਨੂੰ ਭੇਜੀ ਜਿਸ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਇਹੋ ਜਿਹੇ ਵਿਅਕਤੀਆਂ ਜਿਹੜੇ ਕਤਲੋਗਾਰਤ ਕਰ ਰਹੇ ਸਨ, ਨੂੰ ਕਿਸੇ ਵੀ ਕੀਮਤ 'ਤੇ ਮੁਆਫ਼ ਨਹੀਂ ਕੀਤਾ ਜਾਣਾ ਚਾਹੀਦਾ। ਇਨ੍ਹਾਂ ਵਿੱਚੋਂ ਪੁਲਿਸ ਨੇ ਕੁਝ ਕੁ ਨੂੰ ਫੜ ਲਿਆ ਸੀ ਪਰ ਬਾਅਦ ਵਿਚ ਜ਼ਮਾਨਤ 'ਤੇ ਰਿਹਾਅ ਕਰ ਦਿੱਤਾ ਗਿਆ ਜੋ ਇਲਾਕੇ ਵਿਚ ਜਾ ਕੇ ਫਿਰ ਤੋਂ ਦਹਿਸ਼ਤ ਫੈਲਾਉਣ ਲੱਗ ਪਏ। ਸ੍ਰੀ ਸੀਕਰੀ ਨੇ ਆਪਣੀ ਰਿਪੋਰਟ ਦੀਆਂ ਕਾਪੀਆਂ ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਨੂੰ ਭੇਜੀਆਂ ਸਨ ਪਰ ਅੱਜ ਤਕ ਇਸ 'ਤੇ ਕੋਈ ਕਾਰਵਾਈ ਨਹੀਂ ਹੋ ਸਕੀ ਅਤੇ ਨਾ ਹੀ ਕਿਸੇ ਦੰਗਾਕਾਰੀ ਨੂੰ ਸਜ਼ਾ ਹੋਈ ਹੈ। ਕਮਿਸ਼ਨ ਜ਼ਰੂਰ ਬਣਦੇ ਰਹੇ ਤੇ ਰਿਪੋਰਟਾਂ ਬਣਦੀਆਂ ਗਈਆਂ। ਇਨ੍ਹਾਂ ਨਾਲ ਸਿਰਫ਼ ਦਫ਼ਤਰਾਂ ਦੀਆਂ ਫਾਈਲਾਂ ਹੀ ਮੋਟੀਆਂ ਹੋਈਆਂ ਹਨ, ਹੋਰ ਠੋਸ ਨਤੀਜਾ ਕੁਝ ਨਹੀਂ ਨਿਕਲਿਆ।

ਸਿੱਖ ਕਤਲੇਆਮ ਦੀ ਜਾਂਚ ਕਰ ਰਹੇ ਨਾਨਾਵਤੀ ਕਮਿਸ਼ਨ ਅੱਗੇ ਸੰਸਾਰ ਪ੍ਰਸਿੱਧ ਜਰਨਲਿਸਟ ਸ. ਖੁਸ਼ਵੰਤ ਸਿੰਘ ਨੇ ਵੀ ਆਪਣੇ ਬਿਆਨ ਦਰਜ ਕਰਵਾਏ ਸਨ ਜਿਨ੍ਹਾਂ ਅਨੁਸਾਰ ੩੧ ਅਕਤੂਬਰ ਅਤੇ ੧ ਨਵੰਬਰ ਨੂੰ ਹੋਏ ਸਿੱਖ ਕਤਲੇਆਮ ਨਾਲ ਜਿਹੜੀਆਂ ਉਨ੍ਹਾਂ ਦੀਆਂ ਭਾਵਨਾਵਾਂ ਦਰਦਨਾਕ ਰੂਪ ਵਿਚ ਜ਼ਖਮੀ ਹੋਈਆਂ ਹਨ, ਉਨ੍ਹਾਂ ਦੇ ਦਾਗ ਉਹ ਆਪਣੀ ਸਾਰੀ ਉਮਰ ਮਹਿਸੂਸ ਕਰਦੇ ਰਹਿਣਗੇ। ਉਨ੍ਹਾਂ ਅਨੁਸਾਰ ਉਨ੍ਹਾਂ ਨੇ ਆਪਣੀ ਅੱਖੀਂ ਦੇਖਿਆ ਕਿ ੩੧ ਅਕਤੂਬਰ ੧੯੮੪ ਦੀ ਦੁਪਹਿਰ ਨੂੰ ਕਨਾਟ ਸਰਕਲ ਵਿੱਚੋਂ ਕਾਲੇ ਧੂੰਏਂ ਦਾ ਇਕ ਸੰਘਣਾ ਬੱਦਲ ਉਭਰ ਰਿਹਾ ਸੀ। ਉਸ ਇਲਾਕੇ ਵਿਚ ਸਿੱਖਾਂ ਦੀਆਂ ਜਾਇਦਾਦਾਂ ਨੂੰ ਅੱਗ ਲਗਾ ਦਿੱਤੀ ਗਈ ਸੀ। ਸ਼ਾਮ ਨੂੰ ਉਨ੍ਹਾਂ ਦੇਖਿਆ ਕਿ ਅੰਬੈਸਡਰ ਹੋਟਲ ਦੇ ਬਾਹਰ ਸਿੱਖਾਂ ਦੀਆਂ ਟੈਕਸੀਆਂ ਨੂੰ ਗੁੰਡਿਆਂ ਨੇ ਤੋੜ-ਭੰਨ ਦਿੱਤਾ ਸੀ। ਖਾਨ ਮਾਰਕੀਟ ਵਿਚ ਸਥਿਤ ਸਿੱਖਾਂ ਦੀਆਂ ਦੁਕਾਨਾਂ ਲੁੱਟੀਆਂ ਗਈਆਂ ਸਨ। ਉਨ੍ਹਾਂ ਨੇ ਉਥੇ ਸਾਹਮਣੇ ਸੜਕ ਉੱਪਰ ਇਕ ਅਫ਼ਸਰ ਅਧੀਨ ਦੋ ਕਤਾਰਾਂ ਵਿਚ ਪੁਲਿਸ ਕਰਮਚਾਰੀਆਂ ਨੂੰ ਵੀ ਖੜ੍ਹੇ ਦੇਖਿਆ ਸੀ ਜੋ ਕਿ ਹਥਿਆਰਬੰਦ ਸਨ ਪਰ ਉਹ ਖਾਮੋਸ਼ ਖੜ੍ਹੇ ਤਮਾਸ਼ਬੀਨ ਦੀ ਤਰ੍ਹਾਂ ਲੁੱਟ-ਮਾਰ ਦੇਖ ਰਹੇ ਸਨ। ਅੱਧੀ ਰਾਤ ਨੂੰ 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਦੇ ਨਾਅਰੇ ਗੂੰਜਣ ਲੱਗ ਪਏ ਤਾਂ ਉਨ੍ਹਾਂ ਨੇ ਆਪਣੇ ਬਗ਼ੀਚੇ ਦੀ ਚਾਰ-ਦੀਵਾਰੀ ਰਾਹੀਂ ਦੇਖਿਆ ਕਿ ਇਕ ਟਰੱਕ ਵਿੱਚੋਂ ਲਾਠੀਆਂ ਅਤੇ ਮਿੱਟੀ ਦੇ ਤੇਲ ਦੀਆਂ ਪੀਪੀਆਂ ਉਤਾਰੀਆਂ ਜਾ ਰਹੀਆਂ ਸਨ। ਉਸ ਟਰੱਕ ਵਿਚ ਬਹੁਤ ਸਾਰੇ ਆਦਮੀ ਵੀ ਸਨ। ਇਨ੍ਹਾਂ ਲੋਕਾਂ ਨੇ ਸੁਜਾਨ ਸਿੰਘ ਪਾਰਕ ਦੇ ਗੁਰਦੁਆਰੇ ਉੱਤੇ ਹਮਲਾ ਕਰ ਦਿੱਤਾ। ਇਕ ਸਿੱਖ ਮਕੈਨਿਕ ਦੀ ਦੁਕਾਨ ਵਿਚ ਮੁਰੰਮਤ ਲਈ ਆਈਆਂ ਕਾਰਾਂ ਨੂੰ ਵੀ ਅੱਗ ਲਗਾ ਦਿੱਤੀ।

ਇਹ ਨਵੰਬਰ ੧੯੮੪ ਵਿਚ ਦਿੱਲੀ ਵਿਚ ਜੋ ਕੁਝ ਹੋਇਆ ਉਹ ਅਚਾਨਕ ਨਹੀਂ ਸੀ ਬਲਕਿ ਸੋਚ-ਸਮਝ ਕੇ ਕੀਤਾ ਗਿਆ ਸੀ। ਇਹ ਹਿੰਦੂ-ਸਿੱਖ ਫਿਰਕੂ ਦੰਗੇ ਨਹੀਂ ਸਨ, ਬਲਕਿ ਬਹੁਤ ਇਲਾਕਿਆਂ ਵਿਚ ਤਾਂ ਹਿੰਦੂ ਭਰਾਵਾਂ ਨੇ ਤਾਂ ਸਗੋਂ ਆਪਣੇ

ਗੁਆਂਢੀਆਂ ਦੇ ਬਚਾਅ ਲਈ ਜਤਨ ਵੀ ਕੀਤੇ। ਇਸੇ ਤਰ੍ਹਾਂ ਪੰਜਾਬ ਵਿਚ ਵੀ ਸਿੱਖਾਂ ਨੇ ਬਦਲੇ ਦੀ ਭਾਵਨਾ ਨਾਲ ਕੁਝ ਨਹੀਂ ਕੀਤਾ। ਇਸ ਲਈ ਸ਼ੱਕ ਦੀ ਉਂਗਲੀ ਸਿੱਧੀ ਇੱਕੋ ਪਾਰਟੀ ਵੱਲ ਉੱਠਦੀ ਹੈ ਜਿਸ ਨੇ ਸੰਕੇਤ ਦਿੱਤਾ ਸੀ ਕਿ 'ਸਿੱਖਾਂ ਨੂੰ ਸਬਕ ਸਿਖਾ ਦਿਓ' ਅਤੇ ਪੁਲਿਸ ਨੂੰ ਇਹ ਹੁਕਮ ਦਿੱਤਾ ਸੀ ਕਿ ਜਦ ਉਹ ਸਿੱਖਾਂ ਨੂੰ ਸਬਕ ਸਿਖਾ ਰਹੇ ਹੋਣ, ਉਦੋਂ ਕਿਸੇ ਤਰ੍ਹਾਂ ਦੀ ਦਖ਼ਲ-ਅੰਦਾਜ਼ੀ ਨਾ ਕੀਤੀ ਜਾਵੇ।

ਇਨ੍ਹਾਂ ਚਾਰ ਦਿਨਾਂ ਦੌਰਾਨ ਹੋਈਆਂ ਘਟਨਾਵਾਂ ਦੀ ਜਾਂਚ ਲਈ ਹੁਣ ਤਕ ਬਹੁਤ ਸਾਰੇ ਸਰਕਾਰੀ ਅਤੇ ਗੈਰ-ਸਰਕਾਰੀ ਕਮਿਸ਼ਨ ਬਣਾਏ ਜਾ ਚੁੱਕੇ ਹਨ। ਇਸ ਵਿਸ਼ੇ ਉੱਤੇ ਕਿਤਾਬਾਂ ਵੀ ਲਿਖੀਆਂ ਜਾ ਚੁੱਕੀਆਂ ਹਨ। ਗੈਰ-ਸਰਕਾਰੀ ਕਮਿਸ਼ਨਾਂ ਵਿਚ ਸਾਡੇ ਦੇਸ਼ ਦੇ ਕਈ ਉੱਚ ਕੋਟੀ ਦੇ ਕਾਨੂੰਨਦਾਨ ਵੀ ਸ਼ਾਮਲ ਰਹੇ ਹਨ ਜਿਨ੍ਹਾਂ ਵਿਚ ਜਸਟਿਸ ਤਾਰਕੁੰਡੇ, ਡਾ. ਕੁਠਾਰੀ ਅਤੇ ਸੁਪਰੀਮ ਕੋਰਟ ਦੇ ਸਾਬਕਾ ਜੱਜ ਐੱਸ. ਐਮ. ਸੀਕਰੀ ਵਰਗਿਆਂ ਦੇ ਨਾਂ ਵਿਸ਼ੇਸ਼ ਹਨ। ਇਨ੍ਹਾਂ ਕਾਨੂੰਨਦਾਨਾਂ ਨੇ ਆਪਣੀਆਂ ਰਿਪੋਰਟਾਂ ਵਿਚ ਜਿਥੇ ਸਿੱਖ ਕਤਲੇਆਮ ਦੀ ਡੱਟ ਕੇ ਆਲੋਚਨਾ ਕੀਤੀ ਹੈ, ਉਥੇ ਉਨ੍ਹਾਂ ਨੇ ਬਹੁਤ ਸਾਰੇ ਤਤਕਾਲੀ ਕਾਂਗਰਸ ਸੰਸਦ ਮੈਂਬਰਾਂ ਉੱਤੇ ਵੀ ਕਾਤਲਾਂ ਨੂੰ ਭੜਕਾਉਣ ਦੇ ਦੋਸ਼ ਲਗਾਏ ਹਨ। ਇਨ੍ਹਾਂ ਕਾਨੂੰਨਦਾਨਾਂ ਨੇ ਆਖਿਆ ਕਿ ਕਈ ਸੰਸਦ ਮੈਂਬਰਾਂ ਨੇ ਇਕ ਨਿਰਦੋਸ਼ ਅਤੇ ਬਹੁਤ ਘੱਟ ਗਿਣਤੀ ਵਾਲੀ ਕੌਮ ਖਿਲਾਫ਼ ਹਿੰਸਾ ਭੜਕਾਈ ਸੀ, ਜੋ ਕਦੇ ਵੀ ਹਿੰਦੂ ਭਾਈਚਾਰੇ ਨਾਲ ਆਪਣੇ ਸੰਬੰਧਾਂ ਨੂੰ ਲੈ ਕੇ ਅਸੁਰੱਖਿਅਤ ਮਹਿਸੂਸ ਨਹੀਂ ਸੀ ਕਰਦੇ। ਸਰਕਾਰੀ ਕਮਿਸ਼ਨਾਂ ਨੇ ਕਾਂਗਰਸ ਪਾਰਟੀ ਨੂੰ ਅਤੇ ਸਰਕਾਰ ਨੂੰ ਦਿੱਲੀ ਵਿਚ ਲੱਗਭਗ ੩੫੦੦ ਤੋਂ ਵੱਧ ਅਤੇ ਉੱਤਰੀ ਭਾਰਤ ਦੇ ਹੋਰ ਸ਼ਹਿਰਾਂ ਵਿਚ ੧੦,੦੦੦ ਨਿਰਦੋਸ਼ ਸਿੱਖਾਂ ਦੇ ਕਤਲੇਆਮ ਦੇ ਦੋਸ਼ਾਂ ਤੋਂ ਮੁਕਤ ਕਰ ਦਿੱਤਾ। ਇਹ ਵਿਸ਼ਾਲ ਪੈਮਾਨੇ 'ਤੇ ਕੀਤਾ ਗਿਆ ਇਕ ਵੱਡਾ ਅਪਰਾਧ ਸੀ ਜਿਸ ਲਈ ਸੈਂਕੜੇ ਅਪਰਾਧੀਆਂ ਨੂੰ ਫਾਂਸੀ ਉੱਪਰ ਚਾੜ੍ਹ ਦੇਣਾ ਚਾਹੀਦਾ ਸੀ।

ਹੈਰਾਨੀ ਦੀ ਗੱਲ ਇਹ ਹੈ ਕਿ ਹਾਲੇ ਤਕ ਇਕ ਵੀ ਵਿਅਕਤੀ ਨੂੰ ਸਜ਼ਾ ਨਹੀਂ ਦਿੱਤੀ ਗਈ ਜਦੋਂ ਕਿ ਇੰਦਰਾ ਗਾਂਧੀ ਨੂੰ ਕਤਲ ਕਰਨ ਵਾਲੇ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨਾਲ ਭਾਈ ਕੇਹਰ ਸਿੰਘ ਨੂੰ ਵੀ ਸਜ਼ਾ ਸੁਣਾ ਕੇ ਫਾਂਸੀ 'ਤੇ ਲਟਕਾ ਦਿੱਤਾ ਗਿਆ। ਫੇਰ ਇੱਕੋ ਦੇਸ਼ ਵਿਚ ਦੋ ਕਾਨੂੰਨ ਕਿਉਂ? ਕਿਉਂ ਨਹੀਂ ਲਟਕਾਇਆ ਜਾ ਰਿਹਾ ਫਾਂਸੀ 'ਤੇ ਸਿੱਖਾਂ ਦੇ ਕਾਤਲਾਂ ਨੂੰ?

੨੫ ਸਾਲ ਬੀਤ ਜਾਣ ਤੋਂ ਬਾਅਦ ਵੀ ਦੋਸ਼ੀ ਆਜ਼ਾਦੀ ਨਾਲ ਘੁੰਮ ਰਹੇ ਹਨ ਅਤੇ ਪੀੜਤ ਪਰਵਾਰ ਇਨਸਾਫ ਲਈ ਕਚਿਹਰੀਆਂ ਵਿਚ ਧੱਕੇ ਖਾ ਰਹੇ ਹਨ:

*ਇਸ ਅਦਾਲਤ 'ਚ ਬੰਦੇ ਬਿਰਖ ਹੋ ਗਏ,*
*ਫੈਸਲੇ ਸੁਣਦਿਆਂ ਸੁਣਦਿਆਂ ਸੁੱਕ ਗਏ,*
*ਆਖੋ ਇਨ੍ਹਾਂ ਨੂੰ ਉਜੜੇ ਘਰੀਂ ਜਾਣ ਹੁਣ,*
*ਇਹ ਕਦੋਂ ਤੀਕ ਇਥੇ ਖੜ੍ਹੇ ਰਹਿਣਗੇ....।* *(ਸੁਰਜੀਤ ਪਾਤਰ)* ■

# ਮੈਂਡਾ ਦਰਦ ਨਾ ਜਾਣੇ ਕੋਇ

*-ਸ. ਦੀਦਾਰ ਸਿੰਘ ਕੌਲਗੜ੍ਹ**

ਮੈਂ, ਪੰਜਾਬਾ ਪੁੱਤਰ ਬੰਦਾ ਸਿੰਘ ਬਹਾਦਰ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਪੁੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਵਾਸੀ ਬੇਗਮਪੁਰਾ ਦਾ ਰਹਿਣ ਵਾਲਾ ਹਾਂ। ਮੈਂ ਆਪਣਾ ਦਰਦ ਕਿਸ ਨੂੰ ਸੁਣਾਵਾਂ? ਸਦੀਆਂ ਬੀਤ ਗਈਆਂ ਹਨ। ਕਿਸੇ, ਮੈਨੂੰ ਸੁਣਿਆ ਹੀ ਨਹੀਂ। ਤੂੰ! ਹਾਅ ਦਾ ਨਾਹਰਾ ਮਾਰਿਆ ਹੈ! ਲੈ ਸੁਣ ਮੇਰੇ ਪੁੱਤਰਾ!!

ਵੱਢੇ ਟੁੱਕੇ ਮਨੁੱਖ ਅੰਦਰ ਜਦੋਂ ਗ਼ੈਰਤ ਨਾਂ ਦੀ, ਕੋਈ ਵਸਤ ਰਹਿ ਹੀ ਨਹੀਂ ਸੀ ਗਈ, ਚਾਰੇ ਪਾਸੇ ਹਾਹਾਕਾਰ ਮੱਚੀ ਹੋਈ ਸੀ, ਮੇਰੇ ਦਾਦਿਆਂ, ਪੜਦਾਦਿਆਂ, ਨਕੜਦਾਦਿਆਂ ਵਿੱਚੋਂ ਹੁੰਦਾ ਸੀ, ਉਹ। ਮਹਿਤਾ ਕਾਲੂ ਜੀ ਦੇ ਜਾਏ ਨੇ ਮੇਰੀ (ਆਪਣੇ ਪਿੰਡ ਦੀ) ਬਾਂਹ ਫੜਨ ਦਾ ਜੇਰਾ ਕੀਤਾ ਸੀ। ਬਜ਼ੁਰਗਾਂ ਉਸ ਨੂੰ ਸਮਝਾਇਆ। ਪੁੱਤਰਾ! ਪੈਂਡਾ ਔਖਾ ਤੇ ਬਿਖੜਾ ਹੈ। ਠਿੱਲ੍ਹ ਪੈਣ ਵਾਲੇ ਕਦੋਂ ਪਰਵਾਹ ਕਰਦੇ ਹਨ, ਨਤੀਜਿਆਂ ਦੀ? ਉਹ ਘਰੋਂ ਨਿਕਲ ਤੁਰਿਆ। ਉਹ ਚੜ੍ਹਦੇ ਗਿਆ-ਲਹਿੰਦੇ ਗਿਆ। ਦੱਖਣ ਗਿਆ-ਪੱਛਮ ਗਿਆ। ਉਹ ਹਰ ਬੂਰੇ ਦੇ ਘਰ ਗਿਆ। ਉਹ ਠੱਗਾਂ ਨੂੰ ਸੱਜਣ ਬਣਾਉਂਦਾ। ਉਹ ਬਲੀਆਂ ਨੂੰ ਰਾਹੇ ਪਾਉਂਦਾ। ਉਹ ਰਾਖਸ਼ਾਂ ਨੂੰ ਮਿਲਦਾ, ਕਿਰਤੀਆਂ ਦੇ ਘਰ ਠਾਹਰ ਬਣਾਉਂਦਾ। ਉਹ ਲੋਕਾਂ ਦਾ ਦਰਦ ਆਪਣੀ ਜੁਰੱਅਤ ਦੀ ਰਬਾਬ 'ਤੇ ਗਾਉਂਦਾ। ਕਿਰਤ ਦਾ ਸਿਮਰਨ ਕਰਦਾ, ਸਿਦਕ ਦੇ ਖੇਤੀਂ ਹਲ ਵਾਹੁੰਦਾ। ਉਹ ਵੰਡ ਛਕਦਾ-ਛਕਾਉਂਦਾ, ਆਪਣੇ ਵਾਰਸਾਂ ਨੂੰ ਡੂੰਘੇ ਵਾਹੇ ਹਲ ਦੀ ਕਿੱਲੀ ਫੜਾਉਂਦਾ। ਉਹ ਰੜਕ, ਅਣਖ ਅਤੇ ਜੁਰਅਤ ਭਰੀ ਤਰਜ਼ੇ-ਜ਼ਿੰਦਗੀ ਜਿਊਂਦਿਆਂ ਸਮੇਂ ਦੇ ਬਾਬਰਾਂ ਦੀ ਅੱਖ 'ਚ ਅੱਖ ਪਾ ਕੇ ਗੱਲ ਕਰਨ ਦੀ ਜਾਚ ਸਿਖਾਉਂਦਾ, ਤੁਰਿਆ ਗਿਆ। ਉਸ ਨੇ ਪਿੰਡ ਵਾਸੀਆਂ ਅੰਦਰ ਰਾਜੇ ਨੂੰ ਸ਼ੀਂਹ ਅਤੇ ਮੁਕੱਦਮ ਨੂੰ ਕੁੱਤੇ ਆਖਣ ਦੀ ਹਿੰਮਤ ਪੈਦਾ ਕਰ ਦਿੱਤੀ ਸੀ। ਉਹ ਆਪਣੇ, ਵਾਰਸ ਪੁੱਤਰਾਂ ਅੰਦਰ ਰੜਕ, ਅਣਖ, ਸਿਰੜ ਅਤੇ ਸਿਦਕ ਦੀ ਅਜਿਹੀ ਚਿਣਗ ਫੂਕ ਗਿਆ ਕਿ ਉਹ ਤੱਤੀਆਂ ਤਵੀਆਂ, ਤੱਤੀਆਂ ਰੇਤਾਂ ਦਾ ਨਿੱਘ ਮਾਣਦੇ, ਉਬਲਦੀਆਂ ਦੇਗਾਂ, ਰਾਵੀ ਦੇ ਪਾਣੀਆਂ ਦੀਆਂ ਛੱਲਾਂ 'ਚੋਂ ਵਿਚਰਦੇ, ਤੇਰਾ ਕੀਆ ਮੀਠਾ ਲਾਗੈ ਆਖਦੇ, ਪ੍ਰਸੰਨ ਚਿਤ ਰਹਿੰਦੇ। ਅਜਿਹੇ ਪਰਮ-ਮਨੁੱਖ ਦੀ ਸਿਰਜਣਾ ਕਰਨ ਵਿਚ ਸਫਲ ਹੋਇਆ, ਜਿਸ ਸਰੀਰ ਨੂੰ ਇਕ ਠੀਕਰ ਆਖਦਿਆਂ ਮਕਤਲ ਵੱਲ ਵਧਣ ਦਾ ਜੇਰਾ ਕਰ ਵਿਖਾਇਆ। ਆਪਣੇ ਪੁੱਤਰਾਂ ਤੋਂ ਵੱਧ, ਆਪਣੇ ਪਿੰਡ ਦੇ ਲੋਕਾਂ ਨੂੰ ਪਿਆਰ ਕਰਨਾ ਸਿਖਾਇਆ।

ਸਿਰ ਤਲੀ 'ਤੇ ਰੱਖ ਕੇ ਮੌਤ ਨੂੰ ਮਖੌਲ ਕਰਨ ਵਾਲੇ, ਮੇਰੇ ਉਨ੍ਹਾਂ ਲਾਡਲਿਆਂ ਨੇ ਪਿੰਡ ਦੀ ਕੁੱਲੀ-ਕੁੱਲੀ ਨੂੰ ਕਿਲ੍ਹਾ ਬਣਾ ਕੇ ਰੱਖ ਦਿੱਤਾ। ਉਸ ਹੁਣ 'ਔਖੇ ਪਾਲਣੇ ਬੋਲ' ਦੀ ਪੱਟੀ ਮੇਟ, ਸਿਰ ਦੇਣ ਦੀ ਜਾਚ ਸਿਖਾ ਦਿੱਤੀ ਸੀ। ਕੱਚੀਆਂ ਗੜ੍ਹੀਆਂ/ਪੱਕੀਆਂ

** ਬੀ-੫/੬੧੪, ਕਵਿਤਾ ਭਵਨ, ਚੰਡੀਗੜ੍ਹ ਰੋਡ, ਨਵਾਂਸ਼ਹਿਰ-੧੪੪੫੧੪. ਫੋਨ : ੯੮੧੪੯-੨੨੫੫੯*

ਕੰਧਾਂ ਨੇ ਉਨ੍ਹਾਂ ਦਾ ਸਬਰ ਟੋਹਿਆ। ਜੰਗਲਾਂ-ਬੇਲਿਆਂ 'ਚ ਵਿਚਰਦਿਆਂ ਵੀ ਉਨ੍ਹਾਂ ਚੜ੍ਹਦੀ ਕਲਾ ਦਾ ਲੜ ਨਾ ਛੱਡਿਆ। ਇਨ੍ਹਾਂ ਹੀ ਦਿਨਾਂ ਵਿਚ ਬੜੇ ਪਿੰਡ ਦੇ ਚੌਧਰੀਆਂ ਨਾਲ ਮੇਰੇ ਹੀ ਪਿੰਡ ਦੇ ਕੁਝ ਪੁਰਾਣੇ ਚੌਧਰੀਆਂ ਦੀ ਸਾਜ਼-ਬਾਜ਼ ਨੇ ਮੇਰੇ ਪੁੱਤਰਾਂ ਲਈ ਨਿੱਤ ਨਵੇਂ ਦਿਨ ਕੋਈ ਨਾ ਕੋਈ ਔਕੜ ਖੜ੍ਹੀ ਕਰ ਰੱਖਣਾ ਜਿਵੇਂ ਉਨ੍ਹਾਂ ਦਾ ਸ਼ੁਗਲ ਹੀ ਬਣ ਗਿਆ ਸੀ। ਬੜੇ ਪਿੰਡ ਵਾਲੇ ਜਿਹੜੇ ਅੰਦਰੋਂ ਬੁਰੀ ਤਰ੍ਹਾਂ ਟੁੱਟ ਚੁਕੇ ਸਨ ਅਤੇ ਫੁੱਟ ਦਾ ਸ਼ਿਕਾਰ ਸਨ ਨੇ ਵੀ ਮੇਰੇ ਇਨ੍ਹਾਂ ਪੁੱਤਰਾਂ ਦਾ ਸਾਥ ਦੇਣ ਦੀ ਥਾਂ ਸਗੋਂ ਨਿਤ ਨਵਾਂ ਪੰਗਾ ਹੀ ਖੜ੍ਹਾ ਕਰੀ ਰੱਖਿਆ। ਮੇਰੇ ਪੁੱਤਰ ਆਪਣੇ ਅਤੇ ਬੜੇ ਪਿੰਡ ਦੇ ਆਮ ਲੋਕਾਂ ਦੀ ਖਾਤਰ ਹੀ ਤਾਂ, ਲੜਦੇ-ਝਗੜਦੇ ਸਨ, ਬੜੇ ਪਿੰਡ ਦੇ ਚੌਧਰੀਆਂ ਨਾਲ। ਇਹ ਭੋਲੇ ਪਤਾ ਨਹੀਂ ਕਿਉਂ ਉਨ੍ਹਾਂ ਦੀ ਢਾਲ ਬਣ ਕੇ ਖੁਸ਼ੀ ਮਹਿਸੂਸ ਕਰਦੇ! ਮੇਰੇ ਪੁੱਤਰ ਸਿਰ ਤਲੀ 'ਤੇ ਧਰ ਕੇ ਹਰ ਇਕ ਧੱਕੇ ਦਾ ਠੋਕਵਾਂ ਜਵਾਬ ਦਿੰਦੇ। ਉਨ੍ਹਾਂ ਇਹ ਸਬਕ ਵੀ ਪੜ੍ਹਿਆ ਕਿ ਉਹ ਹਾਰਨਾ ਨਹੀਂ ਜਾਣਦੇ। ਲੋਹ ਪੁਰਸ਼ ਹੋ ਨਿੱਬੜੇ ਸਨ ਮੇਰੇ ਲਾਡਲੇ। ਉਨ੍ਹਾਂ ਇਤਿਹਾਸ ਨੂੰ ਅਜਿਹਾ ਗੇੜਾ ਦਿੱਤਾ ਕਿ ਦੁਨੀਆਂ ਅਸ਼-ਅਸ਼ ਕਰ ਉੱਠੀ। ਸਿਆਣਿਆਂ ਸੱਚ ਹੀ ਆਖਿਆ ਹੈ, ਹਾਕਮੀ ਜਬਰ ਹੀ ਬਗ਼ਾਵਤਾਂ ਨੂੰ ਜਨਮ ਦਿੰਦੇ ਹਨ।

ਹੁਣ ਲੱਗਭਗ ੨੩੦ ਵਰ੍ਹੇ ਸਖ਼ਤ ਘਾਲਣਾ ਉਪਰੰਤ, ਇਕ ਅਜਿਹੇ 'ਅਸਲੀ ਇਨਸਾਨ' ਦੀ ਸਿਰਜਣਾ ਹੋ ਚੁੱਕੀ ਸੀ ਜਿਸ 'ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ' ਆਖਦਿਆਂ ਸਰਬੱਤ ਦੇ ਭਲੇ ਦਾ ਨਾਹਰਾ ਲਾਇਆ। ਉਸ ਬਹਾਦਰ 'ਬੰਦੇ' ਨੇ ਅਜਿਹੇ ਵਿਚਾਰਾਂ ਨੂੰ ਅਮਲੀ ਰੂਪ ਦਿੰਦਿਆਂ ਤਖ਼ਤ ਹਿਲਾ ਕੇ ਰੱਖ ਦਿੱਤੇ। ਦੁਨੀਆਂ ਦੇ ਇਤਿਹਾਸ ਵਿਚ ਸ਼ਾਇਦ ਇਹ ਪਹਿਲਾ ਮੌਕਾ ਸੀ ਜਦੋਂ ਮੇਰੇ ਉਸ ਲਾਡਲੇ ਨੇ ਹਜ਼ਾਰਾਂ ਕਤਲਗਾਹਾਂ ਵਿੱਚੋਂ ਗੁਜ਼ਰ ਕੇ ਵੀ ਇਕ ਅਜਿਹਾ 'ਹਲੀਮੀ ਰਾਜ' ਕਾਇਮ ਕੀਤਾ ਜਿਸ ਦੀ ਮਿਸਾਲ ਅੱਜ ਤਕ ਕਿਧਰੇ ਨਹੀਂ ਮਿਲਦੀ।

ਹਨ੍ਹੇਰਿਆਂ ਦੇ ਵਾਸੀਆਂ ਨੂੰ ਚਾਨਣ ਕਦੋਂ ਸਖਾਉਂਦਾ ਹੈ! ਕਾਲੀਆਂ ਰਾਤਾਂ ਦੇ ਵਾਸੀ ਮੇਰੇ ਇਨ੍ਹਾਂ ਚਾਨਣ ਦੇ ਵਣਜਾਰਿਆਂ ਪੁੱਤਰਾਂ ਨੂੰ, ਹੁਣ ਜਦੋਂ ਉਹ ਪੀੜ੍ਹੀ-ਦਰ- ਪੀੜ੍ਹੀ, ਵਧਦੇ ਹਜ਼ਾਰਾਂ ਤਕ ਪੁੱਜੇ ਹੋਏ ਸਨ, ਨੂੰ ਇਕ-ਇਕ ਦਿਨ ਵਿਚ ਹੀ ਦਹਿ-ਹਜ਼ਾਰਾਂ ਦੇ ਹਿਸਾਬ ਤਲਵਾਰ ਦੀ ਭੇਂਟ ਚੜ੍ਹਾ ਉਨ੍ਹਾਂ ਦਾ ਸ਼ਿਕਾਰ ਖੇਡਦੇ ਰਹੇ। ਇਨ੍ਹਾਂ ਛੋਟੇ-ਵੱਡੇ ਘੱਲੂਘਾਰਿਆਂ ਵਿਚ ਵਿਚਰਦਿਆਂ ਮੇਰੇ ਇਨ੍ਹਾਂ ਪੁੱਤਰਾਂ ਸੱਚ ਦਾ ਲੜ ਨਾ ਛੱਡਿਆ। ਔਖੀ ਵੇਲੇ ਆਪਣੇ ਬਜ਼ੁਰਗਾਂ ਦੁਆਰਾ ਬਣਾਏ ਅੰਮ੍ਰਿਤ ਦੇ ਕੁੰਡ ਦੇ ਕਿਨਾਰੇ ਹਨ੍ਹੇਰੇ-ਸਵੇਰੇ ਆ ਜੁੜਦੇ। ਸਿਰ ਜੋੜ ਵਿਚਾਰਾਂ ਕਰਦੇ।

ਮੈਂ ਸਾਹ-ਸਤਹੀਣ ਹੋਇਆ, ਆਪਣੇ ਪਾਣੀਆਂ ਦੀ ਸਹੁੰ ਖਾ ਕੇ ਆਖਦਾ ਹਾਂ, ਮੇਰੇ ਪੁੱਤਰੋ! ਨਿੱਜ ਤੋਂ ਉਤਾਂਹ ਉੱਠ ਕੇ, ਪੈਰ ਪੁੱਟੋ, ਸਰਸਾ, ਅਟਕ ਤਾਂ ਕੀ, ਸਾਗਰ ਵੀ ਤੁਹਾਡੇ ਲਈ ਰਾਹ ਛੱਡ ਕੇ ਖਲੋ ਜਾਣਗੇ। ਤੁਸੀਂ ਸਰਬੱਤ ਦੇ ਭਲੇ ਅਤੇ ਸੱਚ ਦਾ ਪੈਰ ਚੁੰਮ-ਚੁੰਮ ਘਰ-ਘਰ ਗੱਡ ਦਿਓਗੇ।

ਬਾਕੀ ਅਗਲੇ ਖਤ 'ਚ..........



*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ : ੩*

# ਸ. ਸੁੰਦਰ ਸਿੰਘ ਰਾਮਗੜ੍ਹੀਆ

*-ਸ. ਰੂਪ ਸਿੰਘ**

ਸਿੱਖ ਪਾਰਲੀਮੈਂਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਅਤੇ ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ ਰਹੇ ਸ. ਸੁੰਦਰ ਸਿੰਘ ਰਾਮਗੜੀਏ ਦਾ ਵਿਰਸਾ-ਵਿਰਾਸਤ ਤੇ ਪਰਵਾਰਿਕ ਪਿਛੋਕੜ ਮਹਾਨ ਸਿੱਖ ਯੋਧੇ ਸ. ਜੱਸਾ ਸਿੰਘ ਰਾਮਗੜ੍ਹੀਆ ਬਾਨੀ ਮਿਸਲ ਰਾਮਗੜ੍ਹੀਆ ਨਾਲ ਜੁੜਦਾ ਹੈ। ਸ. ਜੱਸਾ ਸਿੰਘ ਰਾਮਗੜ੍ਹੀਆ ਦੇ ਚਾਰ ਭਰਾਵਾਂ 'ਚੋਂ ਸਭ ਤੋਂ ਛੋਟੇ ਸ. ਤਾਰਾ ਸਿੰਘ ਦੀ ਅੰਸ਼ ਵਿੱਚੋਂ ਹੀ ਸਨ। ਸ. ਸੁੰਦਰ ਸਿੰਘ ਰਾਮਗੜ੍ਹੀਆ ਸ. ਤਾਰਾ ਸਿੰਘ ਦੇ ਪੋਤਰੇ ਸਨ ਸ. ਮੰਗਲ ਸਿੰਘ ਅਤੇ ਸ. ਮੰਗਲ ਸਿੰਘ ਦੇ ਪੋਤਰੇ ਸ. ਸੁੰਦਰ ਸਿੰਘ ਰਾਮਗੜ੍ਹੀਆ, ਜਿਨ੍ਹਾਂ ਦਾ ਜਨਮ ਮਈ, ੧੯੮੯ ਈ. 'ਚ ਸ. ਸ਼ੇਰ ਸਿੰਘ ਦੇ ਘਰ ਹੋਇਆ। ਰਾਮਗੜ੍ਹੀਆ ਮਿਸਲ ਦਾ ਇਤਿਹਾਸ ਬਹੁਤ ਗੌਰਵਮਈ ਤੇ ਸ਼ਾਨਾਂਮੱਤਾ ਰਿਹਾ ਹੈ। ਸਿੱਖਾਂ ਦੀ ਇਸ ਸ਼ਕਤੀਸ਼ਾਲੀ ਤੇ ਹੁਨਰਮੰਦ ਮਿਸਲ ਪਾਸ ਦਸ ਹਜ਼ਾਰ ਘੋੜ ਸਵਾਰ ਫੌਜ ਦਾ ਪ੍ਰਬੰਧ ਸੀ। ਸ. ਸੁੰਦਰ ਸਿੰਘ ਰਾਮਗੜ੍ਹੀਏ ਦੇ ਦਾਦਾ ਸ. ਮੰਗਲ ਸਿੰਘ ਨੇ ਅਪ੍ਰੈਲ ੧੮੩੭ ਈ. 'ਚ ਜਮਰੌਦ ਦੀ ਜੰਗ 'ਚ ਬਹਾਦਰੀ ਨਾਲ ਸ. ਹਰੀ ਸਿੰਘ ਨਲਵੇ ਦਾ ਸਾਥ ਦਿੱਤਾ। ਪਰ ਸਿੱਖ ਰਾਜ ਦੀ ਸਮਾਪਤੀ 'ਤੇ ਸ. ਮੰਗਲ ਸਿੰਘ ਹੁਰੀਂ ਅੰਗਰੇਜ਼ ਸਰਕਾਰ ਦੇ ਹਮਦਰਦ ਬਣ ਗਏ ਅਤੇ ਪਹਿਲੀ ਤੇ ਦੂਸਰੀ ਸੰਸਾਰ ਜੰਗ ਵਿਚ ਅੰਗਰੇਜ਼ਾਂ ਵੱਲੋਂ ਲੜੇ।

ਸ. ਜੋਧ ਸਿੰਘ ਸਰਬਰਾਹ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਮੁਕਤੀ ਤੋਂ ਬਾਅਦ ਸ. ਮੰਗਲ ਸਿੰਘ ਨੂੰ ੧੮੬੨ ਈ. ਨੂੰ ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ ਲਾਇਆ ਗਿਆ। ਇਹ ਸਰਬਰਾਹੀ ਇਨ੍ਹਾਂ ੧੭ ਸਾਲ ਲਗਾਤਾਰ ਅੰਤਮ ਸਾਹਾਂ ੧੮੭੯ ਈ. ਤੀਕ ਨਿਭਾਈ। ਇਸ ਸਮੇਂ ਦੌਰਾਨ ਇਨ੍ਹਾਂ ਨੂੰ ਅੰਗਰੇਜ਼ ਸਰਕਾਰ ਵੱਲੋਂ ਬਹੁਤ ਸਾਰੇ ਮਾਣ-ਸਤਿਕਾਰ ਅਤੇ ਅਹੁਦੇ ਦਿੱਤੇ ਗਏ। ਸ. ਮੰਗਲ ਸਿੰਘ ਦੇ ਛੋਟੇ ਸਪੁੱਤਰ ਸ. ਸ਼ੇਰ ਸਿੰਘ ਦੇ ਦੋ ਪੁੱਤਰ ਹੋਏ-ਸੰਤ ਸਿੰਘ ਤੇ ਸੁੰਦਰ ਸਿੰਘ। ਸੰਤ ਸਿੰਘ ਨੇ ਬੀ.ਏ ਦੀ ਡਿਗਰੀ ਪ੍ਰਾਪਤ ਕੀਤੀ ਪਰ ਜੁਆਨ ਉਮਰੇ ੧੮੯੬ ਈ. ਵਿਚ ਚੜ੍ਹਾਈ ਕਰ ਗਿਆ। ਉਨ੍ਹਾਂ ਦਿਨਾਂ 'ਚ ਸ. ਸੁੰਦਰ ਸਿੰਘ ਜੀ ਗੌਰਮਿੰਟ ਕਾਲਜ ਲਾਹੌਰ ਬੀ.ਏ. 'ਚ ਪੜ੍ਹਦੇ ਸਨ। ਇਨ੍ਹਾਂ ਤੇ ਇਨ੍ਹਾਂ ਦੇ ਚਚੇਰੇ ਭਰਾਤਾ ਸ. ਬਿਸ਼ਨ ਸਿੰਘ ਨੂੰ ਅੰਗਰੇਜ਼ ਹਕੂਮਤ ਵੱਲੋਂ ੩੬੦੦/- ਰੁਪਏ ਦੀ ਸਾਲਾਨਾ ਨਗਦ ਜਗੀਰ ਅਤੇ ਬਹੁਤ ਸਾਰੀ

---

* *ਐਡੀ: ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਜ਼ਮੀਨ-ਜਾਇਦਾਦ ਮਿਲੀ ਹੋਈ ਸੀ। ਇਨ੍ਹਾਂ ਦਾ ਪਰਵਾਰ ਉਸ ਸਮੇਂ ਬਹੁਤ ਪੜ੍ਹਿਆ-ਲਿਖਿਆ ਸੀ, ਸ. ਬਿਸ਼ਨ ਸਿੰਘ ਸ਼ਿਮਲੇ ਕਚਿਹਰੀ 'ਚ ਇੰਸਪੈਕਟਰ ਸਨ ਜੋ ਪੰਜਾਬੀ, ਅੰਗਰੇਜ਼ੀ, ਪਰਸ਼ੀਅਨ ਤੇ ਉਰਦੂ ਭਾਸ਼ਾਵਾਂ ਦੇ ਗਿਆਤਾ ਸਨ।

ਸ. ਸੁੰਦਰ ਸਿੰਘ ਰਾਮਗੜ੍ਹੀਆ ਬਹੁਤ ਚੇਤੰਨ ਤੇ ਸਮਰਪਿਤ ਸਿੱਖ ਸਨ। ਇਨ੍ਹਾਂ ਆਪਣੇ ਗੌਰਵਮਈ ਵਿਰਸੇ ਨੂੰ ਸੰਭਾਲਣ ਵਾਸਤੇ ੧੯੦੨ ਈ. 'ਚ 'ਰਾਮਗੜ੍ਹੀਏ ਸਰਦਾਰਾਂ ਦਾ ਵਿਸ਼ਲੇਸ਼ਣ' ਨਾਮੀ ਪੁਸਤਕ ਅੰਗਰੇਜ਼ੀ ਭਾਸ਼ਾ ਵਿਚ ਲਿਖੀ ਤੇ ਪ੍ਰਕਾਸ਼ਿਤ ਕਰਵਾਈ। ਸ. ਸੁੰਦਰ ਸਿੰਘ ਰਾਮਗੜ੍ਹੀਏ ਦੇ ਦੋ ਸਪੁੱਤਰ ਸਨ- ਸ. ਮਹਿੰਦਰ ਸਿੰਘ ਤੇ ਸ. ਨਰਿੰਦਰ ਸਿੰਘ। ਸ. ਨਰਿੰਦਰ ਸਿੰਘ ਦਿੱਲੀ 'ਚ ਇਨਕਮ ਟੈਕਸ ਅਫ਼ਸਰ ਸਨ।

ਪ੍ਰੋ: ਪ੍ਰਿਥੀਪਾਲ ਸਿੰਘ ਕਪੂਰ ਰਚਿਤ ਪੁਸਤਕ 'ਸ. ਜੱਸਾ ਸਿੰਘ ਰਾਮਗੜ੍ਹੀਆ' 'ਚ ਅੰਕਤ ਹੈ, ਕਿ ਸ. ਸੁੰਦਰ ਸਿੰਘ ਦਾ ਇਕ ਸਪੁੱਤਰ ਸ. ਨਰਿੰਦਰ ਸਿੰਘ (ਇਨਕਮ ਟੈਕਸ ਅਫ਼ਸਰ ਦਿੱਲੀ) ਸੀ ਪਰ ਯਾਦਗਾਰ ਅਸਥਾਨ ਰਾਮਗੜ੍ਹੀਆ ਦੀ ਸ਼ਿਲਾ ਗੁ: ਸ਼ਹੀਦਾਂ ਸ੍ਰੀ ਅੰਮ੍ਰਿਤਸਰ ਤੋਂ ਸਪੱਸ਼ਟ ਹੁੰਦਾ ਹੈ ਕਿ ਸ. ਮਹਿੰਦਰ ਸਿੰਘ ਵੀ ਸ. ਸੁੰਦਰ ਸਿੰਘ ਦੇ ਸਪੁੱਤਰ ਸਨ।

੧੮੪੯ ਈ. ਸਿੱਖ ਰਾਜ ਦੀ ਸ਼ਾਮ ਪੈ ਜਾਣ 'ਤੇ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਅੰਗਰੇਜ਼ ਸਰਕਾਰ ਨੇ ਆਪਣੇ ਹੱਥ ਲੈ ਲਿਆ। ੫ ਸਤੰਬਰ, ੧੮੫੯ ਈ. ਨੂੰ ਸ੍ਰੀ ਦਰਬਾਰ ਸਾਹਿਬ ਤੇ ਸ਼ਹਿਰ ਦੇ ਹੋਰ ਗੁਰਦੁਆਰਿਆਂ ਦੇ ਪ੍ਰਬੰਧ ਸਬੰਧੀ ਵਿਚਾਰ ਕਰਨ ਲਈ ਮਿਸਟਰ ਕਪੂਰ ਡੀ.ਸੀ ਅੰਮ੍ਰਿਤਸਰ ਨੇ ਇਕੱਤ੍ਰਤਾ ਬੁਲਾਈ। ਇਸ ਇਕੱਤ੍ਰਤਾ ਵਿਚ ੧੨-ਮੈਂਬਰੀ ਕਮੇਟੀ ਦਾ ਗਠਨ ਕੀਤਾ ਗਿਆ। ਇਸ ਕਮੇਟੀ ਦੇ ਮੁਖੀ ਸ. ਮੰਗਲ ਸਿੰਘ ਸਰਬਰਾਹ ਸਨ, ਜੋ ਕਿ ਸ. ਸੁੰਦਰ ਸਿੰਘ ਜੀ ਰਾਮਗੜ੍ਹੀਏ ਦੇ ਦਾਦਾ ਜੀ ਸਨ। ਡੀ.ਸੀ ਸਾਹਮਣੇ ਇਸ ਕਮੇਟੀ ਨੇ ਇਕਬਾਲ ਕੀਤਾ ਕਿ ਸਰਕਾਰ ਦੀ ਮਦਦ ਬਿਨਾਂ ਅਸੀਂ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਨਹੀਂ ਚਲਾ ਸਕਦੇ। ਅੰਗਰੇਜ਼ ਸਰਕਾਰ ਦੀ ਜੀ-ਹਜ਼ੂਰੀ ਤੇ ਖੁਸ਼ਾਮਦ ਦੀ ਇਹ ਅਖੀਰ ਸੀ। ਹੈਰਾਨੀ ਹੈ, ਕਿ ਜੋ ਸਿੱਖ ਵਿਸ਼ਾਲ ਪੰਜਾਬ ਦੇ ਰਾਜੇ ਬਣ, ੫੦ ਸਾਲ ਲਾਹੌਰ ਦੇ ਸ਼ਾਹੀ ਕਿਲੇ 'ਤੇ ਕੇਸਰੀ ਪਰਚਮ ਝੁਲਾ ਸਕਦੇ ਹਨ ਉਹ ਇਸ ਕਾਬਲ ਵੀ ਨਾ ਰਹੇ ਕਿ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਸੁਤੰਤਰ ਰੂਪ 'ਚ ਕਰ ਸਕਣ। ਖੈਰ ਡੀ.ਸੀ ਵੱਲੋਂ ਬਣਾਈ ਕਮੇਟੀ, ਤੇ ਸ. ਮੰਗਲ ਸਿੰਘ ਸਰਬਰਾਹ ਨੇ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਚਲਾਉਣ ਲਈ ਕੁਝ ਨਿਯਮ ਨਿਸ਼ਚਿਤ ਕੀਤੇ।

ਸਰਬਰਾਹ ਦਾ ਅਰਥ ਹੈ : ਸਰਪਰਸਤ, ਇੰਤਜ਼ਾਮ ਕਰਨ ਵਾਲਾ, ਰਸਤਾ ਦਿਖਾਉਣ ਵਾਲਾ। ਵਾਸਤਵ ਵਿਚ ਸ਼ਬਦ ਤਾਂ ਬੜਾ ਹੀ ਪਿਆਰਾ ਸੀ ਪਰ ਇਸ ਪਦਵੀ ਨੂੰ ਅਰੂੜ ਸਿੰਘ ਨੇ ਸਭ ਤੋਂ ਵੱਧ ਬਦਨਾਮ ਕੀਤਾ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ

ਅਤੇ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਦੇ ਪ੍ਰਬੰਧ ਵਿਚ ਸਭ ਤੋਂ ਵਧੇਰੇ ਨਿਘਾਰ ਅਰੂੜ ਸਿੰਘ ਦੇ ਸਮੇਂ ਆਇਆ। ਇਨ੍ਹਾਂ ਪਾਵਨ-ਪਵਿੱਤਰ ਅਸਥਾਨਾਂ ਦੀ ਪਵਿੱਤ੍ਰਤਾ, ਮਰਯਾਦਾ ਅਤੇ ਸਿੱਖ ਧਾਰਮਿਕ, ਸਦਾਚਾਰਕ, ਸਮਾਜਿਕ ਕਦਰਾਂ-ਕੀਮਤਾਂ ਨਾਲ ਜੋ ਖਿਲਵਾੜ ਇਸ ਸਮੇਂ ਹੋਇਆ ਉਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਤੇ ਨਾ ਹੀ ਬਿਆਨ ਕਰਨਾ ਸਾਰਥਕ ਹੈ।

ਅਰੂੜ ਸਿੰਘ ਨੂੰ ਸਰਬਰਾਹੀ ਤੋਂ ਲਾਹੁਣ ਵਾਸਤੇ ਸਿੱਖਾਂ ਨੂੰ ਲੰਮਾ ਸੰਘਰਸ਼ ਕਰਨਾ ਪਿਆ। ਸਰਬਰਾਹ ਦਾ ਮਾਤਮੀ ਜਲੂਸ ਅਤੇ ਅਰਥੀ ਫੂਕਣ ਦਾ ਪ੍ਰਬੰਧ ਕੀਤਾ ਗਿਆ। ੨੯ ਮਾਰਚ, ੧੯੨੦ ਈ. ਨੂੰ ਅਰੂੜ ਸਿੰਘ ਆਪਣੇ ਖਿਲਾਫ ਹੋ ਰਹੇ ਜਲਸੇ ਵਿਚ ਸ਼ਾਮਲ ਹੋਇਆ ਅਤੇ ਉਸ ਨੇ ਗਲ ਵਿਚ ਪੱਲਾ ਪਾ ਕੇ ਮੁਆਫੀ ਮੰਗੀ ਤੇ ਸਰਬਰਾਹੀ ਤੋਂ ਅਸਤੀਫਾ ਦੇ ਦਿੱਤਾ। ਇਸ ਤਰ੍ਹਾਂ ਸਿੱਖ ਜਥੇਬੰਦਕ ਸ਼ਕਤੀ ਨੂੰ ਉਤਸ਼ਾਹ ਤੇ ਬਲ ਪ੍ਰਾਪਤ ਹੋਇਆ। ਡੀ.ਸੀ ਅੰਮ੍ਰਿਤਸਰ ਨੇ ਅਰੂੜ ਸਿੰਘ ਦੀ ਥਾਂ ਸਤਿਕਾਰਤ ਸਿੱਖ ਪਰਵਾਰ ਨਾਲ ਸਬੰਧਤ ਸ. ਸੁੰਦਰ ਸਿੰਘ ਰਾਮਗੜ੍ਹੀਏ ਨੂੰ ਸ੍ਰੀ ਦਰਬਾਰ ਸਾਹਿਬ ਦਾ ਸਰਬਰਾਹ ਨਿਯੁਕਤ ਕੀਤਾ। ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ, ਸਿੱਖਾਂ ਵੱਲੋਂ ਆਪਣੇ ਅਧਿਕਾਰ-ਖੇਤਰ 'ਚ ਲਏ ਜਾਣ ਸਮੇਂ ਸ. ਸੁੰਦਰ ਸਿੰਘ ਜੀ ਹੀ ਸਰਬਰਾਹ ਸਨ। ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੁਜਾਰੀਆਂ ਵੱਲੋਂ ਨਿਭਾਏ ਗਏ ਰੋਲ ਦੀ ਖ਼ਬਰ ਜਦ ਸਰਬਰਾਹ ਪਾਸ ਪਹੁੰਚੀ ਤਾਂ ਉਨ੍ਹਾਂ ਸਬੰਧਿਤ ਪੁਜਾਰੀਆਂ ਨੂੰ ਸਿੱਖ ਸੰਗਤਾਂ ਪਾਸੋਂ ਮੁਆਫੀ ਮੰਗਣ ਲਈ ਕਿਹਾ, ਪਰ ਪੁਜਾਰੀ ਹੈਂਕੜ ਵਿਚ ਸਨ। ਉਹ ਮੁਆਫੀ ਮੰਗਣ ਤੋਂ ਵੀ ਆਕੀ ਹੋ ਗਏ। ਸਰਬਰਾਹ ਦੀ ਵੀ ਉਨ੍ਹਾਂ ਕੋਈ ਪਰਵਾਹ ਨਾ ਕੀਤੀ। ੧੩ ਅਕਤੂਬਰ, ੧੯੨੦ ਈ. ਨੂੰ ਡੀ.ਸੀ ਅੰਮ੍ਰਿਤਸਰ ਨੇ ਨਵੇਂ ਪੈਦਾ ਹੋਏ ਹਾਲਾਤਾਂ 'ਤੇ ਵਿਚਾਰ ਕਰਨ ਲਈ ਸਰਬਰਾਹ, ਪੁਜਾਰੀਆਂ ਤੇ ਮੁਖੀ ਸਿੱਖਾਂ ਨੂੰ ਆਪਣੀ ਕੋਠੀ ਬੁਲਾਇਆ. ਪਰ ਪੁਜਾਰੀ ਉੱਥੇ ਵੀ ਨਾ ਪੁੱਜੇ। ਡੀ.ਸੀ. ਨੇ ਪ੍ਰਬੰਧ ਕਰਨ ਵਾਸਤੇ ੯-ਮੈਂਬਰੀ ਕਮੇਟੀ ਬਣਾਈ ਜਿਸ ਦੇ ਮੁਖੀ ਸ. ਸੁੰਦਰ ਸਿੰਘ ਰਾਮਗੜ੍ਹੀਆ ਸਨ। ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਸਰਬਰਾਹ ਪਾਸ ਹੁੰਦੀਆਂ ਸਨ। ਅਰੂੜ ਸਿੰਘ ਨੂੰ ਸਿੱਖ-ਸ਼ਕਤੀ ਅੱਗੇ ਝੁਕਦਿਆਂ ਜਦ ਸਰਬਰਾਹੀ ਤੋਂ ਹੱਥ ਧੋਣੇ ਪਏ ਤਦ ਉਸ ਨੇ ਨਵੇਂ ਨਿਯੁਕਤ ਸਰਬਰਾਹ ਸ. ਸੁੰਦਰ ਸਿੰਘ ਰਾਮਗੜੀਆਂ ਨੂੰ ਤੋਸ਼ੇਖਾਨੇ ਦੀਆਂ ਚਾਬੀਆਂ ਤਾਂ ਦੇ ਦਿੱਤੀਆਂ ਪਰ ਤੋਸ਼ੇਖਾਨੇ ਦਾ ਬਾਕਾਇਦਾ ਹਿਸਾਬ ਨਹੀਂ ਦਿੱਤਾ। ਸ. ਸੁੰਦਰ ਸਿੰਘ ਰਾਮਗੜ੍ਹੀਏ ਨੇ ਤੋਸ਼ੇਖਾਨੇ ਦੇ ਸਾਰੇ ਸਾਮਾਨ ਦੀਆਂ ਬਾਕਾਇਦਾ ਲਿਸਟਾਂ ਬਣਾਈਆਂ ਤੇ ਹਰ ਚੀਜ਼ ਨੂੰ ਰੀਕਾਰਡ 'ਤੇ ਲਿਆਂਦਾ।

੧੫ ਨਵੰਬਰ, ੧੯੨੦ ਈ. ਨੂੰ ੧੭੫ ਮੈਂਬਰਾਂ 'ਤੇ ਅਧਾਰਿਤ ਸ਼੍ਰੋਮਣੀ ਗੁ. ਪ੍ਰ. ਕਮੇਟੀ ਬਣਾਈ ਗਈ। ਸਰਕਾਰ ਵੱਲੋਂ ਨਾਮਜ਼ਦ ੩੬-ਮੈਂਬਰੀ ਕਮੇਟੀ ਵੀ ਇਸ ਵਿਚ

ਸ਼ਾਮਲ ਸੀ। ਇਸ ਕਮੇਟੀ ਵੱਲੋਂ ਪੱਕੀ ਚੋਣ ਹੋਣ ਤੀਕ ਸ. ਹਰਬੰਸ ਸਿੰਘ ਅਟਾਰੀ ਪ੍ਰਧਾਨ ਤੇ ਸ. ਸੁੰਦਰ ਸਿੰਘ ਰਾਮਗੜ੍ਹੀਆ ਸਰਬਰਾਹ ਸ੍ਰੀ ਦਰਬਾਰ ਸਾਹਿਬ ਦੀ ਹੈਸੀਅਤ 'ਚ ਕੰਮ ਚਲਾਉਣ। ਇਸ ਤੋਂ ਸਪੱਸ਼ਟ ਹੈ ਕਿ ਸਰਬਰਾਹ ਸ. ਸੁੰਦਰ ਸਿੰਘ ਰਾਮਗੜ੍ਹੀਆ ਦਾ ਕਿਰਦਾਰ ਤੇ ਵਿਵਹਾਰ ਸਿੱਖ-ਸਿਧਾਤਾਂ ਤੇ ਰਹੁ-ਰੀਤਾਂ ਅਨੁਸਾਰ ਹੀ ਹੋਵੇਗਾ ਨਹੀਂ ਤਾਂ ਇਨ੍ਹਾਂ ਨੂੰ ਵੀ ਪੁਜਾਰੀਆਂ ਦੇ ਨਾਲ ਹੀ ਚੱਲਦਾ ਕਰ ਦਿੱਤਾ ਜਾਂਦਾ। ੧੨ ਦਸੰਬਰ ੧੯੨੦ ਈ. ਨੂੰ ਸ਼੍ਰੋਮਣੀ ਗੁ. ਪ੍ਰ. ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਹੋਈ-ਜਿਸ ਵਿਚ ਸ. ਸੁੰਦਰ ਸਿੰਘ ਜੀ ਮਜੀਠੀਆ ਪ੍ਰਧਾਨ, ਸ. ਹਰਬੰਸ ਸਿੰਘ ਅਟਾਰੀ ਮੀਤ ਪ੍ਰਧਾਨ ਤੇ ਸ. ਸੁੰਦਰ ਸਿੰਘ ਰਾਮਗੜ੍ਹੀਆ ਸਕੱਤਰ ਚੁਣੇ ਗਏ। ਫਰਵਰੀ, ੧੯੨੧ ਈ. 'ਚ ਨਨਕਾਣਾ ਸਾਹਿਬ ਦਾ ਦੁਖਦਾਈ ਸਾਕਾ ਵਾਪਰ ਗਿਆ। ੨੧ ਫਰਵਰੀ ੧੯੨੧ ਈ. ਨੂੰ ਸਵੇਰ ਸਮੇਂ ਹੀ ਸ. ਸੁੰਦਰ ਸਿੰਘ ਰਾਮਗੜ੍ਹੀਆ ਤੇ ਸ. ਹਰਬੰਸ ਸਿੰਘ ਅਟਾਰੀ ਡਾਕਟਰਾਂ ਦੀ ਟੀਮ ਨਾਲ ਉੱਥੇ ਹਾਜ਼ਰ ਸਨ।

ਜੁਲਾਈ, ੧੯੨੧ ਈ. 'ਚ ਸ਼੍ਰੋਮਣੀ ਗੁ. ਪ੍ਰ. ਕਮੇਟੀ ਦੀ ਬਾਕਾਇਦਾ ਚੋਣ ਹੋਈ ਅਤੇ ੧੪ ਅਗਸਤ, ੧੯੨੧ ਈ. ਨੂੰ ਅਹੁਦੇਦਾਰ ਚੁਣੇ ਗਏ। ਇਸ ਚੋਣ ਸਮੇਂ ਬਾਬਾ ਖੜਕ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਕਮੇਟੀ, ਸ. ਸੁੰਦਰ ਸਿੰਘ ਰਾਮਗੜ੍ਹੀਆ ਮੀਤ ਪ੍ਰਧਾਨ ਅਤੇ ਸ. ਮਹਿਤਾਬ ਸਿੰਘ ਜਨਰਲ ਸਕੱਤਰ ਚੁਣੇ ਗਏ। ਰਾਮਗੜ੍ਹੀਏ ਸਰਦਾਰਾਂ ਵਾਸਤੇ ਇਹ ਇਕ ਵੱਡੀ ਪ੍ਰਾਪਤੀ ਸੀ। ਸ਼੍ਰੋਮਣੀ ਗੁ. ਪ੍ਰ. ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਵਾਸਤੇ ਚਾਰ-ਮੈਂਬਰੀ ਕਮੇਟੀ ਬਣਾਈ ਗਈ, ਜਿਸ ਵਿਚ ਸੁੰਦਰ ਸਿੰਘ ਜੀ ਵੀ ਮੁਖੀ ਦੇ ਰੂਪ 'ਚ ਸ਼ਾਮਲ ਸਨ। ਸਤੰਬਰ, ੧੯੨੧ ਈ. 'ਚ ਸ੍ਰੀ ਦਰਬਾਰ ਸਾਹਿਬ ਤੇ ਸਥਾਨਕ ਗੁਰਦੁਆਰਿਆਂ ਦਾ ਪ੍ਰਬੰਧ ਕਰਨ ਵਾਸਤੇ ਸਥਾਨਕ ੯-ਮੈਂਬਰੀ ਕਮੇਟੀ ਬਣਾਈ ਗਈ, ਜਿਸ ਦੇ ਪ੍ਰਧਾਨ ਵੀ ਸ. ਸੁੰਦਰ ਸਿੰਘ ਰਾਮਗੜ੍ਹੀਆ ਜੀ ਸਨ।

ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਗੁਰ-ਮਰਯਾਦਾ ਅਨੁਸਾਰ ਠੀਕ ਚੱਲ ਰਿਹਾ ਸੀ। ਸ. ਸੁੰਦਰ ਸਿੰਘ ਰਾਮਗੜ੍ਹੀਆ ਭਾਵੇਂ ਕਿ ਸਰਕਾਰ ਦੁਆਰਾ ਨਿਯੁਕਤ ਸਰਬਰਾਹ ਸਨ, ਪਰ ਉਹ ਹਮੇਸ਼ਾ ਸਿੱਖੀ ਸਿਧਾਂਤ ਤੇ ਮਰਯਾਦਾ ਨੂੰ ਸਮਰਪਿਤ ਰਹੇ। ਨਵ-ਨਿਯੁਕਤ ਸ਼੍ਰੋਮਣੀ ਕਮੇਟੀ 'ਚ ਉਨ੍ਹਾਂ ਨੂੰ ਸਤਿਕਾਰਤ ਅਹੁਦਾ ਪ੍ਰਾਪਤ ਹੋਇਆ ਅਤੇ ਉਹ ਆਪਣੀ ਹਰ ਡਿਊਟੀ ਤਨ-ਮਨ ਤੋਂ ਗੁਰੂ-ਗ੍ਰੰਥ ਤੇ ਗੁਰੂ-ਪੰਥ ਨੂੰ ਸਮਰਪਿਤ ਹੋ ਕਰ ਰਹੇ ਸਨ। ੨੦ ਅਪ੍ਰੈਲ, ੧੯੨੧ ਈ. ਨੂੰ ਸਰਕਾਰ ਨੇ ਐਲਾਨ ਕਰ ਦਿੱਤਾ ਕਿ ਸਿੱਖ ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਗੁ. ਪ੍ਰ. ਕਮੇਟੀ ਹਵਾਲੇ ਕਰ ਦਿੱਤਾ ਗਿਆ ਹੈ। ਤੋਸ਼ੇਖਾਨੇ ਦੀਆਂ ਚਾਬੀਆਂ ਸ. ਸੁੰਦਰ ਸਿੰਘ ਜੀ ਪਾਸ ਹੀ ਸਨ, ਜੋ ਉਸ ਸਮੇਂ ਮੀਤ ਪ੍ਰਧਾਨ ਤੇ ਸਰਬਰਾਹ ਵੀ ਸਨ। ਸਰਦਾਰ ਸਾਹਿਬ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ ਤੇ ਸਹਿਯੋਗੀ ਸਨ, ਇਸ ਕਰ ਕੇ ਤੋਸ਼ੇਖਾਨੇ ਦੀਆਂ ਚਾਬੀਆਂ ਉਨ੍ਹਾਂ ਪਾਸੋਂ ਲੈਣ ਦੀ

?? ???? ?? ???? ?? ?? ??? ??????? ?? ?? ???? ??? ??? ?? ????? ???? ??-??? ??? ?? ???? ??????? ??? ?? ????

ਲੋੜ ਹੀ ਨਾ ਸਮਝੀ ਗਈ। ਪਰ ਕੁਝ ਸਮੇਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੁਝ ਮੈਂਬਰਾਂ ਨੇ ਮੰਗ ਕੀਤੀ ਕਿ ਤੋਸ਼ੇਖਾਨੇ ਦੀਆਂ ਚਾਬੀਆਂ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਪਾਸ ਹੋਣੀਆਂ ਚਾਹੀਦੀਆਂ ਹਨ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਨੇ ੨੯ ਅਕਤੂਬਰ, ੧੯੨੧ ਈ. ਨੂੰ ਮਤਾ ਪਾਸ ਕਰ ਦਿੱਤਾ। ਇਹ ਖ਼ਬਰ ਡੀ.ਸੀ.ਅੰਮ੍ਰਿਤਸਰ ਪਾਸ ਵੀ ਪਹੁੰਚ ਗਈ। ੭ ਨਵੰਬਰ, ੧੯੨੧ ਈ. ਨੂੰ ਲਾਲਾ ਅਮਰਨਾਥ ਵਧੀਕ ਜ਼ਿਲ੍ਹਾ ਮੈਜਿਸਟ੍ਰੇਟ ਪੁਲਿਸ ਗਾਰਦ ਸਮੇਤ ਸ. ਸੁੰਦਰ ਸਿੰਘ ਰਾਮਗੜ੍ਹੀਆ ਦੇ ਮਕਾਨ ’ਤੇ ਗਿਆ ਤੇ ਤੋਸ਼ੇਖਾਨੇ ਦੀਆਂ ਚਾਬੀਆਂ ਦੀ ਮੰਗ ਕੀਤੀ। ਸ. ਸੁੰਦਰ ਸਿੰਘ ਜੀ ਨੇ ਚਾਬੀਆਂ ਵਸੂਲੀ ਪ੍ਰਾਪਤ ਕਰ ਕੇ ਦੇ ਦਿੱਤੀਆਂ ਅਤੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੂਚਿਤ ਕਰ ਦਿੱਤਾ। ਡੀ.ਸੀ. ਅੰਮ੍ਰਿਤਸਰ ਨੇ ਬਿਆਨ ਦਿੱਤਾ ਕਿ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਪ੍ਰਤੀਨਿਧ ਜਮਾਤ ਨਹੀਂ। ਸਰਕਾਰ ਨੂੰ ਖਦਸ਼ਾ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਰਬਰਾਹ ਪਾਸੋਂ ਚਾਬੀਆਂ ਖੋਹ ਲਵੇਗੀ। ਇਸ ਲਈ ਸਰਕਾਰ ਨੂੰ ਮਜਬੂਰ ਹੋ ਕੇ ਸਰਬਰਾਹ ਤੋਂ ਚਾਬੀਆਂ ਲੈਣੀਆਂ ਪਈਆਂ।

ਅੰਗਰੇਜ਼ ਸਰਕਾਰ ਨੇ ਸ. ਸੁੰਦਰ ਸਿੰਘ ਰਾਮਗੜ੍ਹੀਏ ਦੀ ਥਾਂ ਇਕ ਆਪਣੇ ਵਫ਼ਾਦਾਰ ਕੈਪਟਨ ਬਹਾਦਰ ਸਿੰਘ ਨੂੰ ਸਰਬਰਾਹ ਨਿਯੁਕਤ ਕਰ ਦਿੱਤਾ। ਸ. ਸੁੰਦਰ ਸਿੰਘ ਦਾ ਕਸੂਰ ਸਿਰਫ ਇਹੀ ਸੀ ਕਿ ਉਹ ਪੰਥ ਨਾਲ ਵਫ਼ਾਦਾਰ ਹੋ ਕੇ ਸ਼੍ਰੋਮਣੀ ਕਮੇਟੀ ਨਾਲ ਚਲਦਾ ਸੀ। ਪਰ ਸਰਕਾਰ ਨੂੰ ਸਰਕਾਰ ਭਗਤ ਸਰਬਰਾਹ ਦੀ ਲੋੜ ਸੀ ਜੋ ਪੂਰੀ ਹੋ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੧੨ ਨਵੰਬਰ, ੧੯੨੧ ਈ. ਨੂੰ ਫ਼ੈਸਲਾ ਕੀਤਾ ਕਿ ਨਵੇਂ ਸਰਬਰਾਹ ਨੂੰ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ’ਚ ਦਖਲ ਨਹੀਂ ਦੇਣ ਦਿੱਤਾ ਜਾਵੇਗਾ। ਨਵੇਂ ਸਰਬਰਾਹ ਨੂੰ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦਾ ਚਾਰਜ ਵੀ ਨਾ ਦਿੱਤਾ ਗਿਆ। ਨਵਾਂ ਸਰਬਰਾਹ ਸਿੱਖ ਜਥੇਬੰਧਕ ਸ਼ਕਤੀ ਦਾ ਤੇਜ਼ ਨਾ ਝੱਲ ਸਕਿਆ ਜਿਸ ਕਾਰਨ ਉਹ ਸਰੀਰਿਕ ਤੇ ਮਾਨਸਿਕ ਤੌਰ ’ਤੇ ਸਖ਼ਤ ਬੀਮਾਰ ਹੋ ਗਿਆ, ਅਖ਼ੀਰ ਵਿਚਾਰੇ ਨੂੰ ਅਸਤੀਫਾ ਦੇਣਾ ਪਿਆ।

੨੧ ਨਵੰਬਰ, ੧੯੨੧ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਚਾਬੀਆਂ ਦਾ ਮੋਰਚਾ ਲਗਾ ਦਿਤਾ ਜੋ ੧੭ ਜਨਵਰੀ, ੧੯੨੨ ਈ. ਨੂੰ ਸਫ਼ਲ ਤੇ ਸੰਪੂਰਨ ਹੋਇਆ ਜਦ ਡੀ.ਸੀ. ਅੰਮ੍ਰਿਤਸਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਨੂੰ ਖੁਦ ਆ ਕੇ ਚਾਬੀਆਂ ਭੇਟ ਕੀਤੀਆਂ। ਉਸ ਸਮੇਂ ਸ. ਸੁੰਦਰ ਸਿੰਘ ਰਾਮਗੜ੍ਹੀਆ ਅਤੇ ਹੋਰ ਪਤਵੰਤੇ ਸਿੱਖ ਹਾਜ਼ਰ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੌਜੂਦਾ ਰੀਕਾਰਡ ਅਤੇ ਇਕੱਤਰਤਾ ਘਰ ’ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ’ਚ ਪ੍ਰਧਾਨਗੀ ਪਦ ’ਤੇ ਸ਼ੋਭਨੀਕ ਰਹੇ ਗੁਰਸਿੱਖਾਂ ਦੀ ਸੂਚੀ ’ਚ ਸ. ਸੁੰਦਰ ਸਿੰਘ ਰਾਮਗੜ੍ਹੀਏ ਦਾ ਨਾਂ

ਤੀਸਰੇ ਥਾਂ 'ਤੇ ਅੰਕਿਤ ਹੈ। ਇਸ ਤਰ੍ਹਾਂ ਇਹ ੧੯ ਫਰਵਰੀ, ੧੯੨੨ ਈ. ਤੋਂ ੧੬ ਜੂਨ, ੧੯੨੩ ਈ. ਤੀਕ ਸ਼੍ਰੋਮਣੀ ਸਿੱਖ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਪਦਵੀ 'ਤੇ ਸੁਸ਼ੋਭਿਤ ਰਹੇ।

ਇਸ ਤੋਂ ਇਲਾਵਾ ਸਰਦਾਰ ਸਾਹਿਬ ਕੁਝ ਸਮਾਂ ਜ਼ਿਲ੍ਹਾ ਅੰਮ੍ਰਿਤਸਰ ਦੇ ਅੱਵਲ ਦਰਜਾ ਆਨਰੇਰੀ ਮੈਜਿਸਟ੍ਰੇਟ ਵੀ ਰਹੇ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਤੇ ਅਕਾਲੀ ਲਹਿਰ ਦੀ ਪ੍ਰਮੁੱਖ ਸ਼ਖ਼ਸੀਅਤ ਸ. ਸੁੰਦਰ ਸਿੰਘ ਜੀ ਰਾਮਗੜ੍ਹੀਆ ੪੭ ਸਾਲ ਦੀ ਉਮਰ 'ਚ ੭ ਅਪ੍ਰੈਲ, ੧੯੨੬ ਈ. ਨੂੰ ਦਿਲ ਦਾ ਦੌਰਾ ਪੈ ਜਾਣ ਕਾਰਨ ਗੁਰਪੁਰੀ ਪਿਆਨਾ ਕਰ ਗਏ।

ਸ. ਸੁੰਦਰ ਸਿੰਘ ਰਾਮਗੜ੍ਹੀਏ ਤੇ ਉਨ੍ਹਾਂ ਦੇ ਪਰਵਾਰ ਦੀ ਇਕ ਹੀ ਯਾਦਗਾਰ ਬਾਕੀ ਹੈ, ਜਿਸ ਦੀ ਇਬਾਰਤ ਇਸ ਤਰ੍ਹਾਂ ਹੈ : ਇਹ ਸੁਫ਼ੇਦ ਜ਼ਮੀਨ ਰਾਮਗੜ੍ਹੀਏ ਜਿਸਦਾ ਖੇਤਰਫਲ ੧੭੯੬-੦੮ ਵਰਗ ਗਜ਼ ਹੈ, ਸ. ਤਰਲੋਚਨ ਸਿੰਘ ਸਪੁੱਤਰ ਸ. ਬਿਸ਼ਨ ਸਿੰਘ ਰਾਮਗੜ੍ਹੀਆ, ਸ. ਮਹਿੰਦਰ ਸਿੰਘ ਸਪੁੱਤਰ ਸ. ਸੁੰਦਰ ਸਿੰਘ ਰਾਮਗੜੀਆ, ਸਰਦਾਰਨੀ ਮਨਮੋਹਨ ਕੌਰ ਸੁਪਤਨੀ ਸ. ਨਰਿੰਦਰ ਸਿੰਘ ਜੀ ਰਾਮਗੜੀਆ ਨੇ ਹਿਬਾ ਕਰ ਕੇ ਗੁਰਦੁਆਰਾ ਸ਼ਹੀਦ ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਨਵੀਂ ਇਮਾਰਤ ਬਨਣ ਲਈ ਉਕਤ ਜ਼ਮੀਨ ਗੁਰਦੁਆਰਾ ਸਾਹਿਬ ਨੂੰ ਸਤਿਕਾਰ ਨਾਲ ਅਰਪਨ ਕੀਤੀ। ਇਸ ਜ਼ਮੀਨ 'ਚ ਰਾਮਗੜ੍ਹੀਏ ਸਰਦਾਰਾਂ ਦੀਆਂ ਯਾਦਗਾਰਾਂ ਸਨ, ਸ. ਜੋਧ ਸਿੰਘ ਰਾਮਗੜ੍ਹੀਆ ਤੋਂ ਲੈ ਕੇ ਸ. ਸੁੰਦਰ ਸਿੰਘ ਰਾਮਗੜ੍ਹੀਆ ਸਮੇਤ ਕੁੱਲ ੧੩ ਯਾਦਗਾਰਾਂ ਸਨ। ਸ. ਸੁੰਦਰ ਸਿੰਘ ਜੀ ਰਾਮਗੜ੍ਹੀਏ ਦੀ ਯਾਦਗਾਰ ਵਜੋਂ ਹੁਣ ਕੇਵਲ ਇਹ ਸਿਲ ਹੀ ਬਾਕੀ ਹੈ। ■

## ਗੁਰਦੁਆਰਾ ਪਾਤਿ: ਛੇਵੀਂ (ਦੌਲਤਪੁਰ) ਵਿਖੇ ਗੁਰਮਤਿ ਸਮਾਗਮ

ਭਾਈ ਅਰਜਨ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਦੁਆਬਾ ਜ਼ੋਨ ਵਿਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਜਥੇ. ਸੁਰਜੀਤ ਸਿੰਘ ਜੀ ਵੱਲੋਂ ਪਿੰਡ ਦੌਲਤਪੁਰ ਤਹਿ: ਤੇ ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ੧੮-੯-੦੯ ਤੋਂ ਵੱਖ-ਵੱਖ ਪਿੰਡਾਂ ਵਿਚ ੧੦-੧੦-੦੯ ਤਕ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਚਾਰਕ ਸਾਹਿਬਾਨ, ਢਾਡੀ ਜਥਿਆਂ ਅਤੇ ਕਵੀਸ਼ਰੀ ਜਥਿਆਂ ਨੂੰ ਨਾਲ ਲੈ ਕੇ ਸੰਗਤਾਂ ਨੂੰ ਗੁਰਮਤਿ ਨਾਲ ਜੋੜਨ ਲਈ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ। ਸੰਗਤਾਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਿਆ ਗਿਆ। ੧੦-੧੦-੦੯ ਨੂੰ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਜੀ ਵੱਲੋਂ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ ਗਈਆਂ। ੧੧-੧੦-੦੯ ਨੂੰ ਗੁਰਦੁਆਰਾ ਪਾਤਸ਼ਾਹੀ ਛੇਵੀਂ ਪਿੰਡ ਦੌਲਤਪੁਰ ਵਿਖੇ ਅੰਮ੍ਰਿਤ ਸੰਚਾਰ ਸਮਾਗਮ ਕੀਤਾ ਗਿਆ ਜਿਸ ਵਿਚ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਨੇ ੪੦ ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਗੁਰੂ ਨਾਲ ਜੋੜਿਆ।

# ਇਕ ਅਦੁੱਤੀ ਹੱਥ-ਲਿਖਤ : ਅੰਮ੍ਰਿਤਸਰ ਦੀ ਡਾਇਰੀ

*-ਡਾ. ਕਿਰਪਾਲ ਸਿੰਘ**

ਡਾਇਰੀਆਂ ਤੇ ਰੋਜ਼ਨਾਮਚੇ ਰੱਖਣ ਦਾ ਰਿਵਾਜ ਮੁਸਲਮਾਨਾਂ ਦੇ ਆਉਣ ਨਾਲ ਅਰੰਭ ਹੋਇਆ। ਮੁਸਲਮਾਨ ਬਾਦਸ਼ਾਹ ਆਪਣੀਆਂ ਜੀਵਨੀਆਂ ਲਿਖਦੇ ਸਨ ਤੇ ਉਹ ਉਸ ਸਮੇਂ ਦੇ ਇਤਿਹਾਸ ਨੂੰ ਉਲੀਕਣ ਲਈ ਬਹੁਤ ਹੀ ਲਾਭਦਾਇਕ ਹੁੰਦੀਆਂ ਸਨ। ਬਾਬਰ ਨੇ ਆਪਣੀ ਜੀਵਨੀ ਦੇ ਹਾਲਾਤ ਆਪ ਲਿਖੇ ਹਨ। ਉਸ ਦੀ ਲਿਖਤ ਦੀ ਸਾਹਿਤਕ ਤੇ ਇਤਿਹਾਸਕ ਮਹਾਨਤਾ ਨੂੰ ਮੁੱਖ ਰੱਖਦਿਆਂ ਲੇਨਪੂਲ ਨੇ ਲਿਖਿਆ ਹੈ ਕਿ "ਬਾਬਰ ਦੇ ਅਸਥਾਪਤ ਕੀਤੇ ਰਾਜ ਦਾ ਅੰਤ ਹੋ ਗਿਆ ਹੈ। ਸਦੀਆਂ ਹੋਏ ਬਾਬਰ ਇਸ ਦੁਨੀਆਂ ਤੋਂ ਕੂਚ ਕਰ ਗਿਆ ਹੈ। ਪਰ ਉਸ ਦੀ ਲਿਖੀ ਡਾਇਰੀ ਸਦਾ ਅਮਰ ਹੈ ਤੇ ਅਮਰ ਰਹੇਗੀ।" ਡਾਇਰੀਆਂ ਤੇ ਰੋਜ਼ਨਾਮਚੇ ਆਮ ਕਰ ਕੇ ਫਾਰਸੀ ਵਿਚ ਹੀ ਲਿਖੇ ਮਿਲਦੇ ਹਨ। ਕਿਉਂਕਿ ਫਾਰਸੀ ਉਸ ਸਮੇਂ ਦੀ ਰਾਜਸੀ ਬੋਲੀ ਸੀ ਇਸ ਕਰ ਕੇ ਡਾਇਰੀਆਂ ਤੇ ਰੋਜ਼ਨਾਮਚਿਆਂ ਦੀ ਬੋਲੀ ਵੀ ਫਾਰਸੀ ਹੀ ਹੁੰਦੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਵੀ ਰਾਜਸੀ ਬੋਲੀ ਫਾਰਸੀ ਸੀ ਇਸ ਲਈ ਉਸ ਸਮੇਂ ਦੀਆਂ ਤਾਰੀਖਾਂ ਅਤੇ ਸਰਕਾਰੀ ਰੀਕਾਰਡ ਤੇ ਦਰਬਾਰੀ ਲਿਖਾਰੀ ਸੋਹਨ ਲਾਲ ਸੂਰੀ ਦਾ ਰੋਜ਼ਨਾਮਚਾ ਵੀ ਫ਼ਾਰਸੀ ਵਿਚ ਹੀ ਮਿਲਦਾ ਹੈ। ਪਰ ਸਿੱਖ ਰਾਜ ਦੇ ਸਮੇਂ ਦੀ ਇਕ ਡਾਇਰੀ ਜਿਹੜੀ ਕਿ ਲਿਖਣ-ਢੰਗ ਤੇ ਬੋਲੀ ਵਿਚ ਅਦਭੁਤ ਲਿਖਤ ਹੈ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਲਾਹੌਰ (ਪਾਕਿਸਤਾਨ) ਵਿਚ ਪਈ ਹੈ। ਇਸ 'ਤੇ ਸਫੇ ਜਾਂ ਪੱਤਰੇ ਨਹੀਂ ਲੱਗੇ ਹੋਏ। ਇਸ ਦੀ ਫੋਟੋ ਕਾਪੀ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ੧੯੫੬ ਈ. ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਲਈ ਲਿਆਂਦੀ ਸੀ। ਕਿਉਂਕਿ ਇਸਦੇ ਸਾਰੇ ਵਰਕੇ ਕੀੜਿਆਂ ਨੇ ਖਾਧੇ ਹਨ, ਇਸ ਲਈ ਇਹ ਡਾਇਰੀ ਪੂਰੀ ਨਹੀਂ ਪਰ ਜਿਹੜੀਆਂ ਘਟਨਾਵਾਂ ਇਸ ਵਿਚ ਲਿਖੀਆਂ ਹਨ, ਕਿਸੇ ਹੋਰ ਤੋਂ ਨਹੀਂ ਮਿਲਦੀਆਂ।

**ਅੰਮ੍ਰਿਤਸਰ ਦਾ ਲਿਖਾਰੀ :**

ਇਸ ਅਦੁੱਤੀ ਹੱਥ-ਲਿਖਤ ਦੀ ਬੋਲੀ ਠੇਠ ਪੰਜਾਬੀ ਹੈ ਤੇ ਇਸ ਦਾ ਲਿਖਾਰੀ ਅੰਮ੍ਰਿਤਸਰ ਦਾ ਰਹਿਣ ਵਾਲਾ ਹੈ। ਜ਼ਿਆਦਾ ਕਰ ਕੇ ਅੰਮ੍ਰਿਤਸਰ ਦੀਆਂ ਖ਼ਬਰਾਂ ਲਿਖਦਾ ਹੈ। ਡਾਇਰੀ ਸੰਪੂਰਨ ਤਾਂ ਅੰਗਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਜੰਗ ਤਕ ਹੋ ਜਾਂਦੀ ਹੈ ਪਰ ਅੰਮ੍ਰਿਤਸਰ ਦੇ ਵਿਚ ਅੰਗਰੇਜ਼ਾਂ ਦੇ ਆਉਣ ਦਾ ਹਾਲ ਤੇ ਉਨ੍ਹਾਂ ਦਾ ਅੰਮ੍ਰਿਤਸਰ ਦੀ ਪੁਰਾਣੀ ਫਸੀਲ ਨੂੰ ਢਾਹ ਕੇ ਨਵੀਂ ਫਸੀਲ ਬਣਾਉਣੀ ਤੇ ਦਰਵਾਜ਼ੇ

** ਇੰਚਾਰਜ ਸਿੱਖ ਸ੍ਰੋਤ ਇਤਿਹਾਸਕ ਗ੍ਰੰਥ ਸੰਪਾਦਨਾ ਪ੍ਰਾਜੈਕਟ, ਕਲਗੀਧਰ ਨਿਵਾਸ, ੨੭-ਬੀ, ਚੰਡੀਗੜ੍ਹ।*

ਕੱਢਣ ਦਾ ਕਥਨ ਇਸ ਗੱਲ ਨੂੰ ਪ੍ਰਤੱਖ ਕਰਦਾ ਹੈ ਕਿ ਇਸ ਦਾ ਲਿਖਾਰੀ ਜ਼ਰੂਰੀ ਤੌਰ 'ਤੇ ਅੰਮ੍ਰਿਤਸਰ ਦਾ ਵਸਨੀਕ ਸੀ। ਇਸ ਤੋਂ ਸਿਵਾਇ ਇਸ ਵਿਚ ਦਿੱਤੀਆਂ ਵਿਸ਼ੇਸ਼ ਘਟਨਾਵਾਂ ਵੀ ਅੰਮ੍ਰਿਤਸਰ ਨਾਲ ਸੰਬੰਧਿਤ ਹਨ ਜਿਸ ਕਰ ਕੇ ਇਹ ਸਿੱਟਾ ਕੱਢਣਾ ਔਖਾ ਨਹੀਂ ਕਿ ਇਹ ਲਿਖਤ ਅੰਮ੍ਰਿਤਸਰ ਵਿਚ ਹੀ ਲਿਖੀ ਗਈ। ਲਿਖਣ ਵਾਲੇ ਦਾ ਨਾਂ ਅਖੀਰ ਵਿਚ ਦਿੱਤਾ ਹੈ ਤੇ ਉਹ ਲਿਖਦਾ ਹੈ ਕਿ ਉਸ ਨੇ ਇਹ ਡਾਇਰੀ ਰਾਮ ਸਿੰਘ ਦੇ ਕਹਿਣ 'ਤੇ ਲਿਖੀ ਹੈ। ਲਿਖਣ ਵਾਲੇ ਦਾ ਨਾਂ ਤਾਰਾ ਸਿੰਘ ਹੈ, ਜਿਸ ਤਰ੍ਹਾਂ ਕਿ ਡਾਇਰੀ ਦੇ ਅੰਤ ਵਿਚ ਦੋਹਰੇ ਰਾਹੀਂ ਦੱਸਿਆ ਗਿਆ ਹੈ। ਸਾਰੀ ਲਿਖਤ ਵਿਚ ਇਹ ਸਤਰ੍ਹਾਂ ਹੀ ਕਵਿਤਾ ਵਿਚ ਹਨ:

*ਦੋਹਰਾ*

*ਦੇਖੀ ਸੁਨੀ ਜੁ ਬਾਤ ਸੀ, ਸੋ ਸਭ ਕਹੀ ਬਖਾਨ।*
*ਕਵਿ ਤਾਰਾ ਸਿੰਘ ਕਹਿਤ ਹੈ, ਜਾਨਤੁ ਚਤਰ ਸੁਜਾਨ।*
*ਰਾਮ ਸਿੰਘ ਨੇ ਜੋ ਕਹਿਆ, ਸੋ ਹਮ ਲਿਖਿਆ ਬਨਾਇ।*
*ਜੋ ਜੋ ਆਗੈ ਕਹਿਣਗੇ, ਸੋ ਲਿਖਤੁ ਚਾਇ।*

ਲੇਖਕ ਆਪਣੇ ਬਾਰੇ ਜਾਂ ਰਾਮ ਸਿੰਘ ਬਾਰੇ ਕੋਈ ਥਹੁ-ਪਤਾ ਨਹੀਂ ਦੱਸਦਾ। ਲਿਖਤ ਤੋਂ ਉਹ ਅੰਮ੍ਰਿਤਸਰ ਦੇ ਹੀ ਵਸਨੀਕ ਜਾਪਦੇ ਹਨ।

**ਲਿਖਣ ਕਾਲ :**

ਲਿਖਾਰੀ ਡਾਇਰੀ ਸਮਾਪਤ ਕਰਨ ਦਾ ਸਮਾਂ ੧੯੦੩ ਸੰਮਤ ੧੮੪੬ ਈਸਵੀ ਲਿਖਦਾ ਹੈ। ਪਰ ਇਸ ਤੋਂ ਪਿੱਛੋਂ ਦੇ ਹਾਲਾਤ ਵੀ ਅੰਕਿਤ ਹਨ। ਇਹ ਦੂਜੀ ਸਿਆਹੀ ਤੇ ਹੋਰ ਕਲਮ ਦੇ ਲਿਖੇ ਹਨ ਪਰ ਲਿਖਾਰੀ ਇਕ ਹੀ ਜਾਪਦਾ ਹੈ। ਪਰ ਡਾਇਰੀ ਦਾ ਖ਼ਾਤਮਾ ਸੰਮਤ ੧੯੦੩ ਵਿਚ ਹੀ ਹੋ ਜਾਂਦਾ ਹੈ ਜਿਵੇਂ ਕਿ ਅੰਕਿਤ ਹੈ: "ਲਾਹੌਰ ਸੇ ਹੁਕਮ ਅੰਗ੍ਰੇਜ਼ ਕਾ ਭਇਆ ਸੰਮਤ ੧੯੦੩। ਆਗੇ ਅਉਰ ਭੀ ਬਾਤਾਂ ਬਹੁਤੀਆ ਹੈ। ਪਰ ਪੁਸਤਕ ਵਧ ਜਾਤਾ ਹੈ। ਤਾ ਤੇ ਅਬ ਭੋਗ ਪਾਵਤੇ ਹੈ।"

ਡਾਇਰੀ ਬਹੁਤ ਖਸਤਾ ਹਾਲਤ ਵਿਚ ਹੋਣ ਕਰ ਕੇ ਸੰਮਤ ੧੮੬੦ ਤੋਂ ਪਹਿਲਾਂ ਦੇ ਹਾਲਾਤ ਦਾ ਪਤਾ ਨਹੀਂ ਲੱਗਦਾ ਪਰ ਸੰਮਤ ੧੮੬੦ ਤੋਂ ਲੈ ਕੇ ੧੯੦੩ ਸੰਮਤ ਤਕ ਸੁਹਣੇ ਤੇ ਸਿਲਸਿਲੇਵਾਰ ਹਾਲ ਲਿਖੇ ਹਨ। ਲਿਖਣ-ਢੰਗ ਯਥਾਰਥਵਾਦੀ ਹੈ ਤੇ ਲਿਖਾਰੀ ਸੰਮਤ ਤੇ ਵਾਰ ਨਾਲੋ-ਨਾਲ ਲਿਖੀ ਜਾਂਦਾ ਹੈ:

"ਸੰਮਤ ੧੮੬੦ ਫਗਣੁ ਮੇ ਹੋਲਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਬੀਚ ਆਨ ਖੇਡਿਆ।"

"ਸੰਮਤ ੧੮੬੨ ਮੱਘਰ ਦੀ ਬਈਵੀਂ ਮੰਗਲਵਾਰ ਮਰਹਟਾ ਜਸਵੰਤਰਾ ਅੰਮ੍ਰਿਤਸਰ ਮੇਂ ਆਇਆ। ਪਾਛੇ ਪਾਛੇ ਫਰੰਗੀ ਭੀ ਮਰਹਟੇ ਕੇ ਲਗ ਆਇਆ। ਸੋ ਭੀ ਅੰਮ੍ਰਿਤਸਰ ਜੀ ਆ ਪਹੁਤਾ। ਫੇਰ ਮਰਹਟੇ ਨਾਲ ਪਗ ਵਟਾਈ। ਰਣਜੀਤ

ਸਿੰਘ ਨੇ ਮਿਤ੍ਰ ਬਣੇ ਅੰਮ੍ਰਿਤਸਰ ਜੀ ਮੈ। ਰਲ ਕੇ ਚੂਲੇ ਲੀਤੇ। ਆਪਸ ਬੀਚ ਸਹੁ ਕਰੀ ਜੋ ਇਕ ਦੂਏ ਸੋ ਧ੍ਰੋਹ ਛਲ ਨ ਕਰਨਾ। ਮਰਹਟਾ ਵੜਾ.. ਆ ਨਾਲ ਲੈ ਆਇਆ ਸੀ। ਜਿਸ ਕੇ ਹਾਥੀਆ ਕੇ ਜੰਜੀਰ ਅਰ ਘੋੜਿਓ ਕੇ ਜੰਜੀਰ ਸਭ ਸੋਨੇ ਕੇ ਥੇ। ਫੇਰ ਮਰਹਟਾ ਅੰਮ੍ਰਿਤਸਰ ਜੀ ਕੇ ਨਗਰ ਕਾ ਅਜਮੂਦਾ ਲਗਾ ਲੈਣ। ਜੋ ਚੀਜ਼ ਬਜ਼ਾਰ ਮੈ ਹੋਵੈ ਸੋ ਸਭ ਚੀਜ਼ ਮੇਲ ਕੇ ਲੈ ਜਾਣ ਵਾ ਦਾਣਾ ਮਿਠਿਆਈ ਘਿਉ ਤੇਲ ਜਿਸ... ਸੀ ਭਾਓ ਲੈਣੀ ਬਾਤ ਹਟੀ ਵਾਲੇ ਕੀ ਪਰਤਨੀ (ਨਹੀਂ)...।"

**ਵਾਰਤਕ ਦਾ ਨਮੂਨਾ**

ਪੰਜਾਬੀ ਲਿਖਾਰੀ ਆਮ ਤੌਰ 'ਤੇ ਕਵਿਤਾ ਹੀ ਲਿਖਿਆ ਕਰਦੇ ਸਨ ਤੇ ਵਾਰਤਕ ਬਹੁਤ ਘੱਟ। ਵਾਰਤਕ ਲਿਖਣ ਵਾਲਿਆਂ ਵਿਚ ਇਤਿਹਾਸ ਲਿਖਣ ਵਾਲੇ ਤਾਂ ਬਹੁਤ ਹੀ ਘੱਟ ਹੋਏ ਹਨ। ਇਤਿਹਾਸ ਲਿਖਣ ਵਾਲਿਆਂ ਵਿਚ ਵੀ ਇਤਿਹਾਸਕ ਸੂਝ ਰੱਖਣ ਵਾਲਾ ਕੋਈ ਵਿਰਲਾ ਹੀ ਹੈ। ਇਸ ਡਾਇਰੀ ਦੇ ਲਿਖਾਰੀ ਨੇ ਸੰਮਤ ਮਹੀਨੇ ਤੇ ਵਾਰ ਦੇ ਕੇ ਆਪਣੀ ਇਤਿਹਾਸਕ ਸੂਝ ਦਾ ਸਬੂਤ ਦਿੱਤਾ ਹੈ। ਇਸ ਆਸ਼ੇ ਤੋਂ ਉਸ ਦੀ ਲਿਖਤ ਇਕ ਅਦੁੱਤੀ ਮਿਸਾਲ ਹੈ:

"ਸੰਮਤ ੧੮੬੫ ਭਾਦੋ ਦਿਨ ੭, ਕਾਂਗੜਾ ਮਲਿਆਂ ਰਣਜੀਤ ਸਿੰਘ ਨੇ। ਜਿਸਦੇ ਪਹਿਲੇ ਕਖੀਏ ਅਮਰ ਸਿੰਘ ਥਾਪੇ ਨੇ ਮੋਰਚੇ ਲਗਾਏ।"

"ਸੰਮਤ ੧੮੬੯ ਸਾਵਣ ਦਿਨ ੩ ਸਰਦਾਰ ਜੈਮਲ ਸਿੰਘ ਮੂਆ ਕਲਾਨੌਰ ਸੇ ਤੁਰਯਾ ਮੰਦਾ ਹੂਆ ਦੇ ਤਗਾਵਾਰ ਪਾਸ ਫਤੇ ਘੜ ਆਨ ਸਸਕਾਰਿਆ।"

"ਸੰਮਤ ੧੮੬੮ ਮਾਘ ਦਿਨ ੨੧ ਚੰਦ ਕੌਰ ਕਾ ਵਿਵਾਹ ਖੜਗ ਸਿੰਘ ਸਾਂਹਸੀ ਸਾਥ ਹੋਆ। ਰਣਜੀਤ ਸਿੰਘ ਕੇ ਬੇਟੇ ਕਾ।"

"ਸੰਮਤ ੧੮੭੨ ਭਾਦੋ ਦਿਨ ੧੪ ਜੋਦ ਸਿੰਘ (ਜੋਧ ਸਿੰਘ) ਸਿਰਦਾਰ ਰਾਮਗੜੀਆ ਮੂਆ ਅੰਮ੍ਰਤਸਰ ਬੀਚ।"

**ਮੁਲਤਾਨ ਤੇ ਕਸ਼ਮੀਰ ਦੀਆਂ ਜਿੱਤਾਂ ਦੀਆਂ ਅੰਮ੍ਰਿਤਸਰ ਵਿਚ ਖੁਸ਼ੀਆਂ:**

ਮਹਾਰਾਜਾ ਰਣਜੀਤ ਸਿੰਘ ਆਪਣੀਆਂ ਜਿੱਤਾਂ ਦਾ ਕਾਰਨ ਗੁਰੂ ਦੀ ਮਿਹਰ ਸਮਝਦਾ ਸੀ। ਇਸ ਕਰ ਕੇ ਹਰ ਜਿੱਤ ਪਿੱਛੋਂ ਸ੍ਰੀ ਦਰਬਾਰ ਸਾਹਿਬ ਆ ਕੇ ਖੁਸ਼ੀਆਂ ਮਨਾਇਆ ਕਰਦਾ ਸੀ ਤੇ ਸ੍ਰੀ ਦਰਬਾਰ ਸਾਹਿਬ ਸ਼ੁਕਰਾਨੇ ਵਜੋਂ ਭੇਟਾਵਾਂ ਦੇਂਦਾ ਸੀ। ਡਾਇਰੀ ਲੇਖਕ ਭੇਟਾਵਾਂ ਦਾ ਵਿਸਥਾਰ ਦੱਸਦਾ ਹੈ:

"ਸੰਮਤ ੧੮੭੪ ਜੇਠ ਦਿਨ ੧੮ ਕਤਿਕ ੧੧ ਮੁਲਤਾਨ ਫਤੇ ਹੁਆ। ਖੜਗ ਸਿੰਘ ਨੇ ਫਤੇ ਪਾਈ ਮੁਦਕਰ ਖਾਂ ਸ਼ਹੀਦ ਹੋ ਮੂਆ। ਬਡੀ ਲੁਟ ਹੋਈ। ਸਿੰਘਰੁ... ਸੋਨਾ ਰੂਪਾ ਲੂਟਤੇ ਲੂਟਤੇ ਥਕ ਪੜੇ। ਸਰ...ਅਰ ਅੰਮ੍ਰਤਸਰ ਮੇ ਦੀਪਮਾਲਾ ਭਈ। ਬਡਾ ਪ੍ਰਸੰਨ ਹੋਆ ਨਿਹਾਲ ਹੋਆ। ਸਰਕਾਰ ਨੇ ਤਖ਼ਤ ਅਕਾਲ ਬੁੰਗੇ ਸਾਹਿਬ ਪਿੰਡ ਆਨ ਚੜਾਏ...੬ ਹਾੜ ਬੀਚ ਕਸ਼ਮੀਰ ਕੋ ਜੀਤਿਆ। ਸਰਬ ਅਨੰਦ ਭਇਆ ਤਬ

ਬੀ ਸਰਕਾਰ ਪੁੰਨ ਦਾਨ ਖੂਹ ਪਿੰਡ ਲੋਕਾਂ ਕੋ ਬਸ਼ਕੇ। ਦਰਬਾਰ ਸਾਹਿਬ... ਆਨ ਚਾੜ੍ਹਿਆ। ਝੰਡੇ ਸਾਹਿਬ ਪਰ ਦਰੀਆ... ਕੇ ਉਜਾੜ ਆਨ ਚਾੜੇ। ਚਉਤੇਰ ਪਰਕਰਮਾ ਕੇ ਬੀਚ... ਮੇਂ ਨਾਵਾਂ ਕਰਿਆ। ਸਰਬਤ ਖਾਲਸਾ ਰਾਜੀ ਹੁਆ।"

**ਲਿਖਣ ਢੰਗ :** ਲਿਖਾਰੀ ਦਾ ਲਿਖਣ ਢੰਗ ਬੇਲਾਗ ਇਤਿਹਾਸਕ ਹੈ। ਹਰ ਗੱਲ ਦਾ ਵਿਸਥਾਰ ਦਿੰਦਿਆਂ ਠੀਕ-ਠੀਕ ਗੱਲਾਂ ਲਿਖ ਦਿੱਤੀਆਂ ਹਨ। ਬੋਲੀ ਸਾਦਾ ਤੇ ਠੇਠ ਹੈ ਜਿਹੜੀ ਕਿ ਸੌ ਸਾਲ ਪਿੱਛੋਂ ਵੀ ਅਸਾਨੀ ਨਾਲ ਸਮਝੀ ਜਾ ਸਕਦੀ ਹੈ:

"ਸੰਮਤ ੧੮੯੫ ਵਿਸਾਖ ਦਿਨੇ ੨੨ ਮੰਗਲਵਾਰ ਗੁਜਰ ਸਿੰਘ ਗਿਲ ਮ੍ਰਿਤ ਹੋਆ। ਸੁਧਾਸਰੇ। ਅਮਰ ਕਰ ਕੇ ਮਸਤ ਥਾ। ਦੇਹਰੀ ਪਰ ਚੋਬਾਰਾ ਤਾਕੀ ਮੈ ਤੇ ਗਿੜੇ। ਗਿੜਨੇ ਨਾਲ ਹੀ ਸਿਰ ਪਾਟ ਪਇਆ। ਸਰੀਰ ਛੂਟ ਗਿਆ। ਡੇਢ ਪਹਰ ਰਾਤ ਰਹਤੀ ਥੀ। ਤਿਥ ਅਸ਼ਟਮੀ। ਫੇਰ ਬਾਬੇ ਕੇ ਦੇਹਰੇ ਸੰਸਕਾਰ ਹੋਈ।"

"ਸੰਮਤ ੧੮੯੬ ਹਾੜ ਦਿਨ ੧੫ ਵੀਰਵਾਰ ਹਾੜ ਵਦੀ ਏਕਮ ਚਾਰ ਘੜੀ ਦਿਨ ਰਹਦੇ ਲਾਹੌਰ ਮੇਂ ਪਾਤਸ਼ਾਹ ਰਣਜੀਤ ਸਿੰਘ ਸੁਰਗਬਾਸੀ ਹੋਆ। ਹਜ਼ੂਰੀ ਬਾਗ ਮੇ ਸਸਕਾਰ ਹੋਈ। ਕਬੂਤ੍ਰਾਂ ਕਾ ਜੋੜਾ ਭੀ ਸੰਮਨ ਬੁਰਜ ਤੂੰ ਉਡ ਕਰਿ ਚਿਖਾ ਬਲਦੀ ਬੀਚ ਆਨ ਪੜਾ।"

**ਮਹਾਰਾਜਾ ਰਣਜੀਤ ਸਿੰਘ ਦੇ ਪਿੱਛੋਂ ਦੇ ਹਾਲਾਤ :**

ਡਾਇਰੀ ਦਾ ਲੇਖਕ ਲਿਖਦਾ ਹੈ ਕਿ ਕੰਵਰ ਨੋਨਿਹਾਲ ਸਿੰਘ ਦੀ ਮੌਤ ਪਿੱਛੋਂ ਚੰਦ ਕੌਰ ਨੇ ਕੰਵਰ ਸ਼ੇਰ ਸਿੰਘ ਨੂੰ ਮਾਰਨ ਦੀ ਸਕੀਮ ਬਣਾਈ ਪਰ ਕਾਮਯਾਬ ਨਾ ਹੋਈ:

"ਪੁੱਨਹ ਰਾਜੇ ਧਿਆਨ ਸਿੰਘ ਨੇ ਕਹਿਓ ਚੰਦ ਕੌਰ ਕੌ ਤਥਾ ਅਵਰ ਮੁਸਾਹਿਬ ਕਉ। ਜੋ ਪਾਤਿਸ਼ਾਹੀ ਸ਼ੇਰ ਸਿੰਘ ਕਉ ਦੀਜੀਏ। ਤਬ ਰਾਨੀ ਚੰਦ ਕੌਰ ਇਹ ਬਾਤ ਨਾ ਮਾਨੀ। ਆਪ ਹੀ ਰਾਜ ਕਰਨੇ ਲਾਗੀ। ਚਾਰ ਕੋਸੇਲ ਬਣਾਇ ਬੈਠੀ। ਤਬ ਕੇਤੇ ਰਾਜੇ ਮੁਸਾਹੁਬੁ ਮਰਜੀ ਮੈ ਭਏ। ਅਰ ਰਾਜਾ ਧਿਆਨ ਸਿੰਘ ਵਜ਼ੀਰ... ਕੀ ਕੀਤੀ... ਜਾ ਪ੍ਰਸੰਨ ਨ ਭਏ। ਤਬ ਏਕ ਦਿਨ ਚੰਦ ਕੌਰ... ਕੀਆ ਕੀਆ... ਜੇ ਡੇਵਡੀ ਮੈ ਆਪਨੇ ਸਿਪਾਹੀ... ਕਰਾਬੀਨ ਅਰ ਤਮਾਚੇ ਬੰਦੂਕ ਕਾ ਤਲਵਾਰੀ ਲੈ ਕੇ ਸਿਪਾਹੀ... ਤਬ ਤਿਨ ਕਉ ਕਹਿਆ ਜੋ ਮੈਂ ਸ਼ੇਰ ਸਿੰਘ ਕਉ ਆਪਨੇ ਪਾਸ ਬੁਲਾਵਤੀ ਹੋ। ਜਿਤ ਸਮੇ ਇਥੋ ਆਨ ਲੰਘੇ ਤਬ ਤੁਮ ਤੁਰਤ ਹੀ ਮਾਰ ਡਾਰਨਾ ਢਿਲ ਨਹੀ ਕਰਨੀ। ਇਹ ਬਾਤ ਮਿਥੀ।"

ਇਹ ਲਿਖਤ ਸਿੱਖ ਰਾਜ ਵਿਚ ਵਾਰਤਕ ਦਾ ਬਹੁਤ ਸੋਹਣਾ ਨਮੂਨਾ ਹੈ। ਬੋਲੀ 'ਤੇ ਫ਼ਾਰਸੀ ਦਾ ਅਸਰ ਪ੍ਰਤੱਖ ਹੈ। ਕਿਰਿਆ ਵਿਸ਼ੇਸ਼ ਢੰਗ ਨਾਲ ਵਰਤੀ ਹੈ। ਜਿਸ ਤਰ੍ਹਾਂ 'ਬਾਤ ਨ ਮਾਨੀ', 'ਰਾਜ ਕਰਨੇ ਲਾਗੀ', 'ਪਾਸ ਬੁਲਾਵਤੀ ਹੈ' ਪੰਜਾਬੀ ਵਾਤਾਵਰਨ ਤੇ ਰੰਗਣ ਆਪਣਾ ਵਾਯੂਮੰਡਲ ਬਣਾਉਂਦੀ ਹੈ। ਉਪਰੋਕਤ ਟੂਕ ਵਿਚ

'ਚਾਰ ਕੋਸੇਲ ਬਣਾਇ ਬੈਠੀ', 'ਢਿਲ ਨਹੀਂ ਕਰਨੀ' ਤੇ 'ਇਹ ਬਾਤ ਮਿਥੀ' ਬਹੁਤ ਸੁਹਣੇ ਤੇ ਢੁਕਵੇਂ ਵਰਤੇ ਹਨ। ਸ਼ਬਦ ਜੋੜ 'ਕਉ' ਪੁਰਾਤਨ ਪੰਜਾਬੀ ਦੇ ਅਸਰ ਦਾ ਸੂਚਕ ਹੈ।

**ਮਹਾਰਾਜਾ ਸ਼ੇਰ ਸਿੰਘ ਤੇ ਸੰਧਾਵਾਲੀਆਂ ਦੀ ਸੁਲਹ :**

ਜਦੋਂ ਮਹਾਰਾਜਾ ਸ਼ੇਰ ਸਿੰਘ ਤਖ਼ਤ 'ਤੇ ਬੈਠਾ ਤਾਂ ਬਾਬਾ ਬਿਕਰਮਾ ਸਿੰਘ ਊਨਾ ਵਾਲਿਆਂ ਨੇ ਮਹਾਰਾਜਾ ਸ਼ੇਰ ਸਿੰਘ ਦੀ ਤੇ ਸੰਧਾਵਾਲੀਆ ਸਰਦਾਰਾਂ ਦੀ ਸੁਲਹ ਕਰਵਾ ਦਿੱਤੀ। ਸੁਲਹ ਕਿਸ ਤਰ੍ਹਾਂ ਹੋਈ ਇਸ ਦਾ ਵਿਸਥਾਰ ਨਾਲ ਹਾਲ ਇਉਂ ਲਿਖਿਆ ਹੈ:

"ਪੁਨਹ ਲਹਣਾ ਸਿੰਘ ਸੰਧਾਵਾਲੀਆ ਕੈਦ ਭਇਓ। ਅਰ ਅਜੀਤ ਸਿੰਘ ਅਤਰ ਸਿੰਘ ਨਸ ਗਇਓ।.... ਤਤ ਕਲਕਤਿਓ ਕੂਚ ਕਰਕੇ ਅਰ ਫਰੰਗੀ ਪਾਸੋਂ ਸੌਂਪਣੀ ਲਿਖਵਾਇ ਕੇ ਊਨੇ ਮੇਂ ਆਏ ਵੜੇ। ਬਾਬੇ ਵਿਕ੍ਰਮਾ ਸਿੰਘ ਜੀ ਪਾਸ। ਉਸ ਬਾਬੇ ਵਿਕ੍ਰਮਾ ਸਿੰਘ ਨੇ ਆਪਣਾ ਆਦਮੀ ਭੇਜਿਆ ਸ਼ੇਰ ਸਿੰਘ ਪਾਸ ਤੇ ਫਰੰਗੀਆਂ ਵਾਲਾ ਖਤ ਵੀ ਭੇਜਿਆ ਜੋ ਹਮ ਭੀ ਇਸੇ ਬਾਤ ਪਰ ਰਾਜੀ ਹੈ। ਜੋ ਸੰਧਾਵਾਲੀਆ ਤੁਮਾਰੇ ਭਾਈ ਹੈਨ ਜਿਵੇਂ ਕਿਵੇਂ ਮੇਲ ਲੀਜੀਓ। ਤਬ ਲਹਿਣਾ ਸਿੰਘ ਕੋ ਅਰ ਕੇਹਰ ਸਿੰਘ ਕੋ ਕੈਦ ਤੇ ਨਿਕਾਰਯੋ। ਬੇੜੀਆਂ ਕਾਟੀਆ ਇਕਤ ਪਾਸੇ ਸਿੰਧਾਵਾਲੀਆ ਬੈਠੇ ਤੇ ਇਕਤ ਪਾਸੇ ਬਾਬਾ ਬਿਕ੍ਰਮਾ ਸਿੰਘ। ਇਕਤ ਪਾਸੇ ਸ਼ੇਰ ਸਿੰਘ ਰਾਜਾ ਧਿਆਨ ਵਾ ਮੁਸਾਹਿਬ ਤੇ ਬੀਚ ਗ੍ਰੰਥ ਸਾਹਿਬ ਰਖਿਆ।"

"ਸ਼ੇਰ ਸਿੰਘ ਅਰ ਸਿੰਧਾਵਾਲੀਆ ਨੇ ਜੋ ਹਮ ਆਪਸ ਬੀਚੂ ਖੋਟ ਨ ਕਰਨਾ। ਧ੍ਰੋਹ ਨ ਕਰਨਾ। ਜੰਗ ਜ਼ੁਲਮ ਨ ਕਰਨਾ। ਮਿਤ੍ਰ ਬਣੇ ਆਪਸ ਬੀਚ। ਉਥੇ ਕੜਾਹ ਪ੍ਰਸ਼ਾਦਿ ਵੰਡਿਆ। ਤਬ ਸ਼ੇਰ ਸਿੰਘ ਨੇ ਸਿੰਧਾਵਾਲੀਆ ਕੇ ਮੁਖ ਮੈ ਗਫਾ ਦੀਓ। ਅਰ ਸੰਧਵਾਲੀਆ ਨੇ ਸ਼ੇਰ ਸਿੰਘ ਪ੍ਰਤਾਪ ਸਿੰਘ ਕੇ ਮੁਖ ਮੇਂ ਗਫਾ ਦੀਓ। ਆਪਸ ਬੀਚ ਜਫੀਆ ਪਾਈਆ। ਮਿਲੇ ਗਿਲੇ ਬਡਾ ਅਨੰਦ ਹੂਆ। ਤਬ ਜਿਤਨਾ ਮੁਲਖ ਸੰਧਾਵਾਲੀਆ ਦਾ ਸੀ ਸੋ ਸਭ ਉਨ ਕੋ ਦੇ ਦੀਆ। ਪੁਨਹ ਔਰ ਵਧੀਕ ਭੀ ਦੇ ਦੀਆ।"

**ਝੰਡੇ ਸਾਹਿਬ ਦਾ ਡਿੱਗਣਾ ਤੇ ਬੋਦੀ ਵਾਲਾ ਤਾਰਾ**

ਇਤਿਹਾਸ ਆਮ ਜਨਤਾ ਦੇ ਸਮਾਜਿਕ, ਆਰਥਿਕ ਤੇ ਧਾਰਮਿਕ ਜੀਵਨ ਦਾ ਵਿਕਾਸ ਹੈ। ਆਮ ਲੋਕਾਂ ਦੇ ਡਰ, ਭੈ ਅਧੀਨ ਕੱਢੇ ਸਿੱਟੇ ਤੇ ਉਨ੍ਹਾਂ ਦਾ ਇਤਿਹਾਸਕ ਘਟਨਾਵਾਂ ਨਾਲ ਸੰਬੰਧ, ਜਨਤਾ ਵਿਚ ਫੈਲੇ ਵਿਸ਼ਵਾਸ ਦਾ ਲਿਖਾਰੀ ਨੇ ਸੁਹਣਾ ਚਿੱਤਰ ਖਿੱਚਿਆ ਹੈ।

"ਸੰਮਤ ੧੮੯੯ ਵਿਸਾਖੀ ਦਿਨ ੨੨ ਏਕ ਘੜੀ ਰਾਤ ਗਈ ਚੌਕੀ ਵੱਲੋਂ ਦਰਸ਼ਨੀ ਦਰਵਾਜ਼ੇ ਲੋਕ ਦਰਸ਼ਨੀ ਦਰਵਾਜ਼ੇ ਪਾਸ ਪੜਤੇ ਥੇ ਜੋ ਅਨੇਕ... ਮੇ ਬਡਾ

ਜ਼ੋਰ ਸੇ ਵਰਸੇ ਹੈ।... ਝੰਡਾ ਸਾਹਿਬ ਟੂਟ ਪੜਾ... ਤਬ ਲੋਕਾਂ ਨੇ ਕਹਿਆ ਜੋ ਬਡਾ ਉਪਦ੍ਰਵ ਹੂਆ ਅਰ ਤਿਸੀ ਵਿਸਾਖ ਕੇ ਮਹੀਨੇ ਤਾਰਾ ਬੋਦੀ ਵਾਲਾ ਚੜਿਆ। ਬਡੀ ਖੰਡੇ ਕੀ ਧਾਰਾ ਜੈਸੀ ਲਾਟ ਨਿਕਲੇ ਸੰਧਿਆ ਸਮੇਂ। ਅੰਮ੍ਰਤਸਰੋ ਦੇਖੀਏ ਤੋ ਲਾਹੌਰ ਕੇ ਉਪਰ ਧਾਰਾ ਨਜ਼ਰ ਆਏ। ਤਉ ਭੀ ਲੋਕ ਕਹੇ ਜੋ ਕੋਈ ਉਪਦ੍ਰਵ ਹੋਵੇਗਾ। ਇਹ ਲਾਟ ਖਾਲੀ ਨਹੀਂ ਜਾਣੇਕੀ। ਅਰ ਤਿਸੀ ਸਾਲ ਮੋ ਬੁਰਜ ਨ੍ਰਿਪ ਦੇਸਾ ਸਿੰਘ ਮਜੀਠੀਏ ਕਾ ਜਲਿਓ। ਤਉ ਭੀ ਅਪਸਗਨ ਹੂਓ। ਸੰਮਤ ੧੮੯੯ ਜੇਠ ਦਿਨ ੩੦ ਸ਼ੇਰ ਸਿੰਘ ਨੇ ਰਾਜਾ ਧਿਆਨ ਸਿੰਘ ਨਾਲ ਸਲਾਹ ਕਰਿ ਕੇ ਚੰਦ ਕੌਰ ਕੀਆ ਗੋਲੀਆਂ ਪਾਸੋਂ ਚੰਦ ਕੌਰ ਦੀ ਮੁਸਕੇਂ ਬੰਧਵਾਈ ਪਰਦੇ ਸਾਥ। ਫੇਰ ਪਥਰਾਹੀ ਸਾਥ ਮਾਰ ਦੀਨਾ ਗੋਲੀਆਂ ਨੇ। ਹੁਕਮ ਸ਼ੇਰ ਸਿੰਘ ਔਰ ਰਾਜੇ ਸਾਥ ਚੰਦ ਕੌਰ ਮਾਰ ਦੀਨੀ। ਤਦੋਂ ਸ਼ੇਰ ਸਿੰਘ ਅਰ ਰਾਜਾ ਧਿਆਨ ਸਿੰਘ ਵਜ਼ੀਰਾਬਾਦ ਥੇ।... ਸਮੇਤ। ਪੁਨਰ ਅਨਾਰਕਲੀ ਸਿਸਕਾਰ ਕਰਯਾ...ਜਹਾ...ਕੀ ਸਮਾਧ ਥੀ। ਜਬ ਚੰਦ ਕੌਰ ਮੁਈ ਸੁਣੀ ਤਬ ਸ਼ੇਰ ਸਿੰਘ ਅਰ ਰਾਜਾ ਵਜ਼ੀਰਾਬਾਦੋਂ ਕੂਚ ਕਰ ਕੇ ਲਾਹੌਰ ਆਨ ਵੜੇ। ਤਬ ਗੋਲੀਆਂ ਕੋ ਕਹਿਣ ਲਗੇ ਤੁਮਨੇ ਬੁਰਾ ਕੀਆ ਹੈ। ਤਬ ਗੋਲੀਓ ਕੇ ਹਾਥ ਵਢਾਇ ਦੀਏ। ਜੋ ਲੋਕ ਜਾਣਹਿ ਇਨਹੁ ਨਹੀਂ ਕਰਿਆ।"

ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਬਾਰੇ ਜਾਂ ਰਾਜਾ ਤੇਜ ਸਿਹੁੰ ਲਾਲ ਸਿਹੁੰ ਸੰਬੰਧੀ ਲੇਖਕ ਨੇ ਕੋਈ ਗੱਲ ਨਹੀਂ ਲਿਖੀ। ਹੋ ਸਕਦਾ ਹੈ ਕਿ ਲਿਖਤ ਦਾ ਇਹ ਹਿੱਸਾ ਕੀੜਿਆਂ ਨੇ ਖਾ ਲਿਆ ਹੋਵੇ। ਜਾਂ ਲਿਖਾਰੀ ਨੇ ਇਸ ਸੰਬੰਧ ਵਿਚ ਕੁਝ ਲਿਖਿਆ ਹੀ ਨਾ ਹੋਵੇ।

ਇਉਂ ਜਾਪਦਾ ਹੈ ਕਿ ਲਿਖਾਰੀ ਨੇ ਜਿਉਂ-ਜਿਉਂ ਘਟਨਾਵਾਂ ਹੋਈਆਂ ਵੇਖੀਆਂ ਜਾਂ ਸੁਣੀਆਂ ਉਹ ਆਪਣੇ ਤੌਰ 'ਤੇ ਲਿਖੀ ਗਿਆ ਹੈ। ਉਸ ਦੇ ਜਾਣਕਾਰੀ ਦੇ ਸੋਮੇ ਸਰਕਾਰੀ ਜਾਂ ਅਰਧ ਸਰਕਾਰੀ ਨਹੀਂ ਲੱਗਦੇ। ਉਸ ਨੇ ਲੋਕਾਂ ਵਿਚ ਪ੍ਰਚੱਲਤ ਗੱਲਾਂ ਨੂੰ ਅੰਕਿਤ ਕੀਤਾ ਹੈ। ਲੋਕਾਂ ਦੇ ਵਿਸ਼ਵਾਸਾਂ ਨੂੰ ਲਿਖਤੀ ਰੂਪ ਦਿੱਤਾ ਹੈ। ਇਹ ਕੰਮ ਕੋਈ ਸਰਕਾਰੀ ਇਤਿਹਾਸਕਾਰ ਜਿਵੇਂ ਸੋਹਨ ਲਾਲ ਸੂਰੀ ਮਹਾਰਾਜਾ ਰਣਜੀਤ ਸਿੰਘ ਦੀ ਡਾਇਰੀ ਲਿਖਣ ਵਾਲਾ ਨਹੀਂ ਕਰ ਸਕਦਾ ਸੀ। ਕਿਉਂਕਿ ਉਸ ਲਈ ਇਹ ਗੱਲਾਂ ਕੋਈ ਮਹਾਨਤਾ ਨਹੀਂ ਰੱਖਦੀਆਂ ਸਨ। ਇਸ ਦ੍ਰਿਸ਼ਟੀਕੋਣ ਤੋਂ ਵੇਖਿਆਂ ਇਸ ਲਿਖਤ ਦੀ ਇਤਿਹਾਸਕ ਲਿਖਤਾਂ ਵਿਚ ਇਕ ਵਿਸ਼ੇਸ਼ ਤੇ ਉਚੇਰੀ ਥਾਂ ਹੈ। ਇਹ ਲਿਖਤ ਸਮੇਂ ਦੇ ਮੌਖਿਕ ਇਤਿਹਾਸ ਦੀ ਇਕ ਅਦੁੱਤੀ ਮਿਸਾਲ ਹੈ।

ਲਿਖਾਰੀ ਅੰਮ੍ਰਿਤਸਰ ਦਾ ਹੈ ਤੇ ਅੰਮ੍ਰਿਤਸਰ ਵਿਚ ਵਾਪਰੀਆਂ ਘਟਨਾਵਾਂ ਉਸ ਦਾ ਮੁੱਖ ਵਿਸ਼ਾ ਹੈ।






# ਮਗਹਰ ਵਿਖੇ ਭਗਤ ਕਬੀਰ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਅਰੰਭ

ਅੰਮ੍ਰਿਤਸਰ: ੨ ਅਕਤੂਬਰ– ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਅਵਤਾਰ ਸਿੰਘ ਜੀ ਵੱਲੋਂ ਉਲੀਕੇ ਪ੍ਰੋਗਰਾਮ ਅਨੁਸਾਰ ਉੱਤਰ ਪ੍ਰਦੇਸ਼ ਦੇ ਗੋਰਖਪੁਰ ਜ਼ਿਲ੍ਹੇ ਵਿਚ ਪੈਂਦੇ ਇਤਿਹਾਸਕ ਪਿੰਡ ਮਗਹਰ ਵਿਖੇ ਭਗਤ ਕਬੀਰ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਦਾ ਕੰਮ ਅਰੰਭ ਕੀਤਾ ਗਿਆ।

ਭਗਤ ਕਬੀਰ ਜੀ ਨੇ ਹੱਥੀਂ ਕਿਰਤ ਕਰਦਿਆਂ ਸਮਾਜ ’ਚ ਫੈਲ ਚੁੱਕੇ ਫਜ਼ੂਲ ਦੇ ਕਰਮਕਾਂਡਾਂ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ। ਭਗਤ ਕਬੀਰ ਜੀ ਦੀ ਬਾਣੀ ਹਰ ਪ੍ਰਾਣੀ ਮਾਤਰ ਨੂੰ ਕਿਰਤ ਕਰਦਿਆਂ ਅਕਾਲ ਪੁਰਖ ਨਾਲ ਜੁੜੇ ਰਹਿਣ ਦੀ ਪ੍ਰੇਰਣਾ ਕਰਦੀ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਭਰਪੂਰ ਸਿੰਘ ਖਾਲਸਾ ਨੇ ਉਦਘਾਟਨੀ ਸਮਾਗਮ ਦੌਰਾਨ ਜੁੜੀਆਂ ਸੰਗਤਾਂ ਨੂੰ ਇਸ ਮੁਬਾਰਕ ਮੌਕੇ ’ਤੇ ਸ਼ੁਭ ਕਾਮਨਾਵਾਂ ਭੇਟ ਕੀਤੀਆਂ।

ਇਸ ਗੁਰਦੁਆਰਾ ਸਾਹਿਬ ਦੀ ਕਾਰ ਸੇਵਾ ਬਾਬਾ ਅਮਰੀਕ ਸਿੰਘ ਕਾਰ ਸੇਵਾ ਵਾਲਿਆਂ ਨੂੰ ਸੌਂਪੀ ਗਈ ਹੈ।

ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਕਾਰ ਸੇਵਾ ਦੀ ਅਰੰਭਤਾ ਦੀ ਰਸਮ ਅਰਦਾਸ ਉਪਰੰਤ ਪੰਜ ਪਿਆਰਿਆਂ ਦੇ ਰੂਪ ਵਿਚ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਮੱਲ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਭਰਪੂਰ ਸਿੰਘ ਖਾਲਸਾ, ਸ੍ਰੀ ਗੁਰੂ ਗੰਥ ਸਾਹਿਬ ਖੋਜ ਕੇਂਦਰ ਦੇ ਡਾਇਰੈਕਟਰ ਸ. ਵਰਿਆਮ ਸਿੰਘ, ਕਾਰ ਸੇਵਾ ਵਾਲੇ ਬਾਬਾ ਅਮਰੀਕ ਸਿੰਘ ਅਤੇ ਗੁਰਮਤਿ ਪ੍ਰਕਾਸ਼ ਦੇ ਸੰਪਾਦਕ ਸਿਮਰਜੀਤ ਸਿੰਘ ਨੇ ਟੱਕ ਲਾ ਕੇ ਕੀਤੀ। ਟੋਕਰੀ ਢੋਣ ਦੀ ਸੇਵਾ ਦੀ ਅਰੰਭਤਾ ਬੀਬੀ ਰਾਣਾ ਪਰਮਜੀਤ ਕੌਰ, ਬੀਬੀ ਡਾ. ਮਿੰਟੀ ਸਿੰਘ, ਗੋਰਖਪੁਰ ਦੀ ਮੇਅਰ ਬੀਬੀ ਅੰਜੂ ਚੌਧਰੀ ਨੇ ਟੋਕਰੀ ਢੋਹ ਕੇ ਕੀਤੀ।

ਭਗਤ ਕਬੀਰ ਜੀ ਦੇ ਨਾਂ ’ਤੇ ਬਣ ਰਹੇ ਇਸ ਗੁਰਦੁਆਰਾ ਸਾਹਿਬ ਲਈ ਇਲਾਕੇ ਦੀਆਂ ਸੰਗਤਾਂ ਵਿਚ ਭਾਰੀ ਉਤਸ਼ਾਹ ਸੀ। ਸੰਗਤਾਂ ਗੁਰਦੁਆਰਾ ਸ੍ਰੀ ਜਟਾ ਸ਼ੰਕਰ, ਗੋਰਖਪੁਰ ਤੋਂ ਮਗਹਰ ਤਕ ਲਗਭਗ ੨੫ ਕਿਲੋਮੀਟਰ ਦਾ ਰਸਤਾ ਤਹਿ ਕਰਕੇ ਨਗਰ ਕੀਰਤਨ ਦੇ ਰੂਪ ਵਿਚ ਪਹੁੰਚੀਆਂ।

ਇਸ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਅਤੇ ਸਿੱਖ ਮਿਸ਼ਨ ਤੋਂ ਪੁੱਜੇ ਜਥਿਆਂ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ। ਸਮਾਗਮ ਦੌਰਾਨ ਗੋਰਖਪੁਰ ਦੇ ਐੱਮ.ਐੱਲ.ਏ. ਡਾ. ਰਾਧਾ ਮੋਹਨ ਦਾਸ, ਐੱਮ.ਪੀ. ਜੋਗੀ ਅਦਿਤਿਯਾ ਨਾਥ, ਕਬੀਰ ਮੰਦਰ ਦੇ ਪ੍ਰਧਾਨ ਸ਼੍ਰੀ ਵਿਚਾਰ ਦਾਸ ਨੇ ਵਿਸ਼ੇਸ਼ ਤੌਰ ’ਤੇ ਹਾਜ਼ਰੀ ਭਰੀ।

ਸਮਾਗਮ ਦੇ ਪ੍ਰਬੰਧਾਂ ਲਈ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਗੁਰਚਰਨ ਸਿੰਘ ਘਰਿੰਡਾ ਤੇ ਸੁਪਰਵਾਈਜ਼ਰ ਸ. ਲਖਵਿੰਦਰ ਸਿੰਘ ਬੱਦੋਵਾਲ, ਸਿੱਖ ਮਿਸ਼ਨਰੀ ਸ. ਬਲਦੇਵ ਸਿੰਘ (ਮਾਸਟਰ), ਪਿੰਡ ਮਗਹਰ ਵਿਖੇ ਉਸਾਰੇ ਜਾ ਰਹੇ ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਪ੍ਰਬੰਧਾਂ ਦੇ ਇੰਚਾਰਜ ਸ. ਤਰਲੋਚਨ ਸਿੰਘ, ਸ. ਕ੍ਰਿਪਾਲ ਸਿੰਘ ਪਾਲੀ, ਸ. ਹਰਭਜਨ ਸਿੰਘ, ਸ. ਸੁਰਜੀਤ ਸਿੰਘ ਤੇ ਸ. ਜੋਗਾ ਸਿੰਘ ਪਟਵਾਰੀ ਅਗਾਊਂ ਪੁੱਜੇ ਹੋਏ ਸਨ।

# ਨੇਤਰਹੀਣ ਖਿਡਾਰਨਾਂ ਨੂੰ ਉਤਸ਼ਾਹਤ ਕਰਨ ਲਈ ਸ਼੍ਰੋਮਣੀ ਕਮੇਟੀ ਵਿਸ਼ੇਸ਼ ਉਪਰਾਲੇ ਕਰੇਗੀ-ਜਥੇ: ਅਵਤਾਰ ਸਿੰਘ

## ਸੋਨਪਰੀ ਹਰਮਨਪ੍ਰੀਤ ਕੌਰ ਨੂੰ ਸਨਮਾਨਿਤ ਕੀਤਾ

ਅੰਮ੍ਰਿਤਸਰ: ੨੬ ਸਤੰਬਰ - ਅਮਰੀਕਾ ਵਿਖੇ ਹਾਲ ਹੀ ਵਿਚ ਹੋਈਆਂ ਨੇਤਰਹੀਣਾਂ ਦੀਆਂ ਖੇਡਾਂ 'ਚ ਸ਼ਾਨਦਾਰ ਪ੍ਰਦਰਸ਼ਨ ਕਰਕੇ ਸ਼ਾਟਪੁੱਟ 'ਚੋਂ ਸੋਨੇ ਅਤੇ ੧੦੦ ਮੀਟਰ ਦੌੜ 'ਚੋਂ ਕਾਂਸੀ ਦਾ ਤਮਗਾ ਜਿੱਤਣ ਵਾਲੀ ਸੋਨਪਰੀ ਹਰਮਨਪ੍ਰੀਤ ਕੌਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ, ਸਿਰੋਪਾਓ ਤੇ ੫੧ ਹਜ਼ਾਰ ਰੁਪੈ ਦੀ ਰਾਸ਼ੀ ਨਾਲ ਸਨਮਾਨਿਤ ਕੀਤਾ।

ਇਸ ਮੌਕੇ ਜਥੇ: ਅਵਤਾਰ ਸਿੰਘ ਨੇ ਐਲਾਨ ਕੀਤਾ ਕਿ ਪੰਜਾਬ 'ਚ ਨੇਤਰਹੀਣ ਖਿਡਾਰਨਾਂ ਨੂੰ ਖੇਡਾਂ ਵੱਲ ਹੋਰ ਉਤਸ਼ਾਹਿਤ ਕਰਨ ਲਈ ਸ਼੍ਰੋਮਣੀ ਕਮੇਟੀ ਵਲੋਂ ਵਿਸ਼ੇਸ਼ ਉਪਰਾਲੇ ਕੀਤੇ ਜਾਣਗੇ ਤਾਂ ਜੋ ਹਰਮਨਪ੍ਰੀਤ ਕੌਰ ਵਰਗੀਆਂ ਖਿਡਾਰਨਾਂ ਪੰਜਾਬ ਦਾ ਨਾਂ ਸਾਰੀ ਦੁਨੀਆ ਵਿਚ ਰੌਸ਼ਨ ਕਰਨ। ਸ਼੍ਰੋਮਣੀ ਕਮੇਟੀ ਦੇ ਸੂਚਨਾ ਕੇਂਦਰ 'ਚ ਹੋਏ ਸਨਮਾਨ ਮੌਕੇ ਪੰਜਾਬ 'ਚ ਨੇਤਰਹੀਣਾਂ ਦੀਆਂ ਖੇਡਾਂ ਨੂੰ ਪ੍ਰਫੁੱਲਤ ਕਰਨ 'ਚ ਅਹਿਮ ਯੋਗਦਾਨ ਪਾਉਣ ਵਾਲੇ ਸ. ਪਰਮਿੰਦਰ ਸਿੰਘ ਫੁੱਲਾਂਵਾਲ, ਨੇਤਰਹੀਣ ਅੰਤਰਰਾਸ਼ਟਰੀ ਖਿਡਾਰੀ ਵਿਵੇਕ ਮੋਂਗਾ, ਨਿੱਜੀ ਸਹਾਇਕ ਸ. ਪਰਮਜੀਤ ਸਿੰਘ ਤੋਂ ਇਲਾਵਾ ਹੋਰ ਵੀ ਪ੍ਰਮੁੱਖ ਸਖਸ਼ੀਅਤਾਂ ਮੌਜੂਦ ਸਨ। ਉਨ੍ਹਾਂ ਦੱਸਿਆ ਕਿ ੨੦੦੫ 'ਚ ਪਾਕਿਸਤਾਨ ਨਾਲ ਦੋਸਤਾਨਾ ਕ੍ਰਿਕਟ ਲੜੀ ਖੇਡਣ ਲਈ ਸ਼੍ਰੋਮਣੀ ਕਮੇਟੀ ਨੇ ਆਪਣੇ ਖਰਚੇ ਉੱਤੇ ਪੰਜਾਬ ਦੇ ਨੇਤਰਹੀਣਾਂ ਦੀ ਕ੍ਰਿਕਟ ਟੀਮ ਨੂੰ ਪਾਕਿਸਤਾਨ ਖੇਡਣ ਲਈ ਭੇਜ ਕੇ ਖਿਡਾਰੀਆਂ ਦੀ ਹੌਂਸਲਾ-ਅਫ਼ਜਾਈ ਕੀਤੀ ਸੀ।

ਉਨ੍ਹਾਂ ਕਿਹਾ ਕਿ ਕੁਦਰਤ ਦੀ ਕਰੋਪੀ ਨੂੰ ਵਰਦਾਨ ਸਮਝਦਿਆਂ ਹਰਮਨਪ੍ਰੀਤ ਕੌਰ ਨੇ ਅੰਤਰਰਾਸ਼ਟਰੀ ਪੱਧਰ ਦੀ ਖਿਡਾਰਨ ਬਣ ਕੇ ਧੀਆਂ ਨੂੰ ਕੁੱਖਾਂ 'ਚ ਕਤਲ ਕਰਨ ਵਾਲਿਆਂ ਨੂੰ ਠੀਕ ਰਸਤੇ ਚੱਲਣ ਦੀ ਸੇਧ ਦਿੱਤੀ ਹੈ।

ਰਾਸ਼ਟਰੀ ਤੇ ਅੰਤਰਰਾਸ਼ਟਰੀ ਪੱਧਰ ਦੀਆਂ ਖੇਡਾਂ 'ਚ ੧੨ ਸਾਲ ਦੀ ਛੋਟੀ ਉਮਰੇ ੧੭ ਮੈਡਲ ਜਿੱਤਣ ਬਾਦ ਅਮਰੀਕਾ 'ਚੋਂ ਮੈਡਲ ਜਿੱਤ ਕੇ ਸ੍ਰੀ ਹਰਿਮੰਦਰ ਸਾਹਿਬ ਪਹੁੰਚੀ ਸੋਨਪਰੀ ਹਰਮਨਪ੍ਰੀਤ ਕੌਰ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਦੱਸਿਆ ਕਿ ਭਾਵੇਂ ੧੫ ਅਗਸਤ ਨੂੰ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਨੇ ਸਟੇਟ ਐਵਾਰਡ ਨਾਲ ਸਨਮਾਨਿਤ ਕਰਕੇ ਬਣਦਾ ਮਾਣ ਦੇ ਦਿੱਤਾ ਸੀ, ਪ੍ਰੰਤੂ ਜੋ ਖੁਸ਼ੀ ਸਿੱਖ ਕੌਮ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਪਾਸੋਂ ਸਨਮਾਨਿਤ ਹੋਣ ਨਾਲ ਮਿਲੀ, ਉਹ ਬਿਆਨ ਨਹੀਂ ਕੀਤੀ ਜਾ ਸਕਦੀ।

# ਟਰਾਲੀ ਸਰਵਿਸ ਨਾਲ ਯਾਤਰੀਆਂ ਨੂੰ ਭਾਰੀ ਲਾਭ ਪਹੁੰਚੇਗਾ

## ਨੀਲੀਬਾਰ ਲੁਧਿਆਣਾ ਵਾਲਿਆਂ ਦਾ ਸ਼ਲਾਘਾਯੋਗ ਉਪਰਾਲਾ

ਅੰਮ੍ਰਿਤਸਰ : ੧੮ ਸਤੰਬਰ - ਦੇਸ਼-ਵਿਦੇਸ਼ਾਂ ਤੋਂ ਭਾਰੀ ਸੰਖਿਆ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਉਣ ਵਾਲੀਆਂ ਸਿੱਖ ਸੰਗਤਾਂ ਨੂੰ ਬਿਸਤਰਿਆਂ,

ਅਟੈਚੀਆਂ ਆਦਿ ਸਾਮਾਨ ਦੀ ਢੋਆ-ਢੁਆਈ ਵਿਚ ਬੜੀ ਦਿੱਕਤ ਪੇਸ਼ ਆਉਂਦੀ ਸੀ। ਖਾਸ ਕਰਕੇ ਦੁਪਹਿਰ ਦੇ ਸਮੇਂ ਅਤੇ ਜਦੋਂ ਛੋਟੇ-ਛੋਟੇ ਬੱਚੇ ਵੀ ਨਾਲ ਹੋਣ ਤਾਂ ਇਹ ਮੁਸ਼ਕਿਲ ਹੋਰ ਵੀ ਵੱਧ ਜਾਂਦੀ ਸੀ। ਉੱਤਰੀ ਭਾਰਤ ਦੀ ਉੱਘੀ ਫਰਮ ਨੀਲੀ ਬਾਰ (ਸ਼ਲਿਕ ਓਨਦ ਸ਼ਓਰਸਿ) ਮਾਲ ਰੋਡ, ਸਿਵਲ ਲਾਈਨਜ਼, ਲੁਧਿਆਣਾ ਵਾਲਿਆਂ ਨੇ ੫੦ ਟੂਰਿਸਟ ਟਰਾਲੀਆਂ ਇਸ ਨੇਕ ਕਾਰਜ ਲਈ ਦੇ ਕੇ ਪ੍ਰਸੰਸਾਜਨਕ ਕਾਰਜ ਕੀਤਾ ਹੈ, ਉਪਰੋਕਤ ਵਿਚਾਰਾਂ ਦਾ ਪ੍ਰਗਟਾਵਾ ਕਰਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਆਸ ਦਰਸਾਈ ਕਿ ਸੰਗਤਾਂ ਇਸ ਸਹੂਲਤ ਤੋਂ ਵੱਧ ਤੋਂ ਵੱਧ ਲਾਭ ਉਠਾਉਣਗੀਆਂ। ਆਪ ਨੇ ਮੱਸਿਆ ਦੇ ਦਿਹਾੜੇ ਉੱਤੇ ਭਾਰੀ ਗਿਣਤੀ 'ਚ ਆਈਆਂ ਸਿੱਖ ਸੰਗਤਾਂ ਦਾ ਵੀ ਧੰਨਵਾਦ ਕੀਤਾ ਅਤੇ ਉਮੀਦ ਜ਼ਾਹਰ ਕੀਤੀ ਕਿ ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਮਿਤੀ ੧੯ ਸਤੰਬਰ ਤੋਂ ੧੧ ਅਕਤੂਬਰ ਤੀਕ ਮਨਾਏ ਜਾ ਰਹੇ ਵਿਸ਼ੇਸ਼ ਗੁਰਮਤਿ ਸਮਾਗਮਾਂ ਵਿਚ ਵੀ ਵਧ-ਚੜ੍ਹ ਕੇ ਭਾਗ ਲੈ ਗੁਰੂ ਪਾਤਸ਼ਾਹ ਦੀਆਂ ਖੁਸ਼ੀਆਂ ਪ੍ਰਾਪਤ ਕਰਨਗੀਆਂ।

ਯਾਦ ਰਹੇ ਕਿ ਮੈਸਰਜ਼ ਨੀਲੀ ਬਾਰ ਲੁਧਿਆਣਾ ਦੇ ਸ. ਕੰਵਲਦੀਪ ਸਿੰਘ ਸਪੁੱਤਰ ਸ. ਉੱਤਮ ਸਿੰਘ ਦੇ ਉਚੇਚੇ ਉਪਰਾਲੇ ਨਾਲ ਉਪਰੋਕਤ ਟੂਰਿਸਟ ਟਰਾਲੀ ਸਰਵਿਸ ਦੀ ਅਰੰਭਤਾ ਕੀਤੀ ਗਈ ਹੈ ਅਤੇ ਇਸ ਕਾਰਜ ਲਈ ਉਨ੍ਹਾਂ ਵਲੋਂ ਇਕ ਦਰਜ਼ਨ ਦੇ ਕਰੀਬ ਬਾ-ਵਰਦੀ ਸੇਵਾਦਾਰ ਵੀ ਨਿਯੁਕਤ ਕੀਤੇ ਗਏ ਹਨ। ਇਸ ਸਰਵਿਸ ਦੇ ਲੋਕਲ ਫੈਸੀਲੀਟੇਟਰ ਸ. ਨਵਨੀਤ ਸਿੰਘ ਅਨੁਸਾਰ ਸੇਵਾਦਾਰਾਂ ਦੀ ਗਿਣਤੀ ਸੰਗਤਾਂ ਦੀ ਮੰਗ ਨੂੰ ਵੇਖਦੇ ਹੋਏ ਭਵਿੱਖ 'ਚ ੨੫-੩੦ ਤੱਕ ਵੀ ਵਧਾਈ ਜਾ ਸਕਦੀ ਹੈ। ਉਨ੍ਹਾਂ ਕਿਹਾ ਕਿ ਇਹ ਟਰਾਲੀਆਂ ਅੰਤਰ-ਰਾਸ਼ਟਰੀ ਮਿਆਰ ਦੀਆਂ ਹਨ, ਜੋ ਖਾਸ-ਖਾਸ ਹਵਾਈ ਅੱਡਿਆਂ ਉੱਤੇ ਹੀ ਉਪਲਬਧ ਹੁੰਦੀਆਂ ਹਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ ਤੇ ਸ. ਜੋਗਿੰਦਰ ਸਿੰਘ, ਮੀਤ ਸਕੱਤਰ ਸ. ਗੁਰਚਰਨ ਸਿੰਘ ਘਰਿੰਡਾ ਤੇ ਸ. ਮਨਜੀਤ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਬਲਬੀਰ ਸਿੰਘ, ਐਡੀ: ਮੈਨੇਜਰ ਸ. ਜਵਾਹਰ ਸਿੰਘ ਅਤੇ ਭਾਰੀ ਗਿਣਤੀ 'ਚ ਸਿੱਖ ਸੰਗਤਾਂ ਹਾਜ਼ਰ ਸਨ। ■

## ਜੰਮੂ-ਕਸ਼ਮੀਰ ਵਿਚ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਸਵਰਨ ਸਿੰਘ ਇੰਚਾਰਜ ਸਿੱਖ ਮਿਸ਼ਨ ਜੰਮੂ-ਕਸ਼ਮੀਰ ਦੀ ਪੁੱਜੀ ਰਿਪੋਰਟ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਵੱਲੋਂ ਮਿਲੀ ਪ੍ਰੇਰਨਾ ਅਤੇ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਅਤੇ ਅਗਵਾਈ ਸਦਕਾ ਸਿੱਖ ਮਿਸ਼ਨ ਜੰਮੂ ਕਸ਼ਮੀਰ ਵੱਲੋਂ ਰਿਆਸਤ ਅੰਦਰ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਵਿੱਢੀ ਮੁਹਿੰਮ ਸਦਕਾ ਮਿਤੀ ੧੧-੯-੦੯ ਨੂੰ ਸਾਇਮੂ ਤਗਲ ਅਤੇ ੧੩-੯-੦੯ ਨੂੰ ਚਿੱਟੀ ਸਿੰਘਪੁਰਾ ਜਿੱਥੇ ਕੁਝ ਸਾਲ ਪਹਿਲਾਂ ੩੫ ਸਿੰਘ ਸ਼ਹੀਦ ਕੀਤੇ ਗਏ ਸਨ, ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ਕ੍ਰਮਵਾਰ ੩੦੦ ਅਤੇ ੪੦੦ ਕੁੱਲ ੭੦੦ ਪ੍ਰਾਣੀ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ-ਰਹਿਤ ਦਿੱਤੇ ਗਏ। ਗੁਰੂ ਵਾਲੇ ਬਣੇ ਪ੍ਰਾਣੀਆਂ ਨੂੰ ਸਿੱਖ ਮਿਸ਼ਨ ਦੇ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ ਵੱਲੋਂ ਮੁਬਾਰਕਬਾਦ ਦਿੱਤੀ ਗਈ।

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਮੰਮੇਰਾਂ ਕਲਾਂ ਵਿਖੇ ਅੰਮ੍ਰਿਤ-ਸੰਚਾਰ ਅਤੇ ਕਵੀ-ਦਰਬਾਰ

ਸਿੱਖ ਮਿਸ਼ਨ ਹਰਿਆਣਾ ਵੱਲੋਂ ਧਰਮ ਪ੍ਰਚਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਮੰਮੇਰਾਂ ਕਲਾਂ ਵਿਖੇ ਮਿਤੀ ੩੦ ਸਤੰਬਰ ੨੦੦੯ ਨੂੰ ਅੰਮ੍ਰਿਤ-ਸੰਚਾਰ ਅਤੇ ਕਵੀ-ਦਰਬਾਰ ਪ੍ਰੋਗਰਾਮ ਕਰਵਾਇਆ ਗਿਆ, ਜਿਸ ਵਿਚ ੪੩ ਪ੍ਰਾਣੀਆਂ ਨੇ ਅੰਮ੍ਰਿਤਪਾਨ ਕਰਕੇ ਗੁਰਸਿੱਖੀ ਜੀਵਨ ਧਾਰਨ ਕੀਤਾ। ਪੰਜਾਂ ਪਿਆਰਿਆਂ ਨੇ ਆਏ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾਇਆ ਅਤੇ ਉਨ੍ਹਾਂ ਨੂੰ ਸਿੱਖ ਰਹਿਤ ਮਰਯਾਦਾ ਅਤੇ ਸਿੱਖੀ ਸਿਧਾਂਤਾਂ ਬਾਰੇ ਜਾਣਕਾਰੀ ਵੀ ਦਿੱਤੀ। ਇਸ ਕਵੀ ਦਰਬਾਰ ਵਿਚ ਪ੍ਰਸਿੱਧ ਕਵੀ ਸਜਣ ਸ. ਚੰਨਣ ਸਿੰਘ 'ਚਮਨ' (ਹਰਿਗੋਬਿੰਦਪੁਰੀ), ਇੰਜ. ਸ. ਕਰਮਜੀਤ ਸਿੰਘ 'ਨੂਰ', ਡਾਕਟਰ ਹਰੀ ਸਿੰਘ 'ਜਾਚਕ', ਸ. ਅਵਤਾਰ ਸਿੰਘ 'ਤਾਰੀ', ਸ. ਜੈ ਸਿੰਘ ਪਰਵਾਨਾ ਆਦਿ ਨੇ ਸੰਗਤਾਂ ਨੂੰ ਧਾਰਮਿਕ ਕਵਿਤਾਵਾਂ ਸਰਵਣ ਕਰਵਾ ਕੇ ਨਿਹਾਲ ਕੀਤਾ। ਇਸ ਮੌਕੇ ਸ. ਸੁਰਜੀਤ ਸਿੰਘ ਜੀ ਮੰਮੇਰਾਂ ਕਲਾਂ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰਦੁਆਰਾ ਇੰਸਪੈਕਟਰ ਸ. ਗੁਲਜ਼ਾਰ ਸਿੰਘ, ਸ. ਸਾਹਿਬ ਸਿੰਘ ਸ/ਇੰਚਾਰਜ ਸਿੱਖ ਮਿਸ਼ਨ ਹਰਿਆਣਾ ਅਤੇ ਬਾਬਾ ਆਤਮਾ ਸਿੰਘ ਇਸ ਸਮਾਗਮ ਵਿਚ ਵਿਸ਼ੇਸ਼ ਤੌਰ 'ਤੇ ਸ਼ਾਮਲ ਹੋਏ।

## ਸਿੱਖ ਮਿਸ਼ਨ ਹਰਿਆਣਾ-ਹਿਮਾਚਲ (ਕੁਰੂਕਸ਼ੇਤਰ) ਵੱਲੋਂ ਅੰਮ੍ਰਿਤ-ਸੰਚਾਰ ਅਤੇ ਗੁਰਬਾਣੀ ਕੰਠ ਮੁਕਾਬਲਾ

ਮਿਸ਼ਨ ਵੱਲੋਂ ਮਿਤੀ ੬-੯-੨੦੦੯ ਦਿਨ ਐਤਵਾਰ ਨੂੰ ਮਾਤਾ ਸੁੰਦਰੀ ਤ੍ਰੈ-ਸ਼ਤਾਬਦੀ ਗਰਲ ਕਾਲਜ ਨੀਸਿੰਗ (ਕਰਨਾਲ) ਵਿਖੇ ਗੁਰਬਾਣੀ ਕੰਠ ਮੁਕਾਬਲਾ ਕਰਵਾਇਆ ਗਿਆ। ਇਸ ਮੁਕਾਬਲੇ ਵਿਚ ਹਰਿਆਣਾ ਦੇ ਵੱਖ-ਵੱਖ ਪਿੰਡਾਂ ਅਤੇ ਸ਼ਹਿਰਾਂ ਦੇ ਲੱਗਭਗ ੨੫੦ ਬੱਚਿਆਂ ਨੇ ਭਾਗ ਲਿਆ। ਮੁਕਾਬਲੇ ਵਿਚ ੨੨ ਸਾਲਾਂ ਤਕ ਦੀ ਉਮਰ ਦੇ ਬੱਚਿਆਂ ਦੇ ਚਾਰ ਗਰੁੱਪ ਬਣਾਏ ਗਏ। ਪਹਿਲੇ ਗਰੁੱਪ ਵਿਚ ੮ ਸਾਲ ਤਕ ਦੇ ਬੱਚਿਆਂ ਨੂੰ ਜਪੁ ਜੀ ਸਾਹਿਬ ਦੀਆਂ ਪਹਿਲੀਆਂ ੨੦ ਪਉੜੀਆਂ, ਦੂਜੇ ਗਰੁੱਪ ਵਿਚ ੮ ਤੋਂ ੧੩ ਸਾਲ ਤਕ ਦੇ ਬੱਚਿਆਂ ਨੂੰ ਜਪੁ ਜੀ ਸਾਹਿਬ, ਚੌਪਈ ਸਾਹਿਬ, ਤੀਜਾ ਗਰੁੱਪ ੧੩ ਤੋਂ ੧੮ ਸਾਲ ਤਕ ਰਹਿਰਾਸ ਸਾਹਿਬ, ਸੋਹਿਲਾ ਸਾਹਿਬ ਅਤੇ ਅਰਦਾਸ ਅਤੇ ਚੌਥਾ ਗਰੁੱਪ ੧੮ ਤੋਂ ੨੨ ਸਾਲ ਤਕ ਜਪੁ ਜੀ ਸਾਹਿਬ, ਜਾਪ ਸਾਹਿਬ, ਰਹਿਰਾਸ ਸਾਹਿਬ, ਸੋਹਿਲਾ ਸਾਹਿਬ ਦੀਆਂ ਬਾਣੀਆਂ ਅਤੇ ਅਰਦਾਸ ਜ਼ੁਬਾਨੀ ਸੁਣੀ ਗਈ। ਇਸ ਮੁਕਾਬਲੇ ਵਿਚ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਯਾਦਗਾਰੀ ਚਿੰਨ੍ਹ, ਮਾਣ-ਪੱਤਰ, ਨਿਤਨੇਮ ਸਾਹਿਬ ਦੇ ਗੁਟਕੇ ਅਤੇ ਸਫਲ ਬੱਚਿਆਂ ਨੂੰ ਵਿਸ਼ੇਸ਼ ਨਕਦ ਇਨਾਮ ਸਿੱਖ ਮਿਸ਼ਨ ਹਰਿਆਣਾ ਵੱਲੋਂ ਸ. ਰਘੁਜੀਤ ਸਿੰਘ ਸੀਨੀਅਰ ਮੀਤ ਪ੍ਰਧਾਨ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਰਾਹੀਂ ਦਿੱਤੇ ਗਏ। ਸ. ਰਘੁਜੀਤ ਸਿੰਘ ਨੇ ਭਾਗ ਲੈਣ ਵਾਲੇ ਬੱਚਿਆਂ ਅਤੇ ਆਈਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਹਰਿਆਣਾ ਵਿਚ ਲੰਮੇ

ਸਮੇਂ ਤੋਂ ਵੱਖ-ਵੱਖ ਥਾਵਾਂ ਤੇ ਗੁਰਮਤਿ ਸਮਾਗਮ, ਕੀਰਤਨ ਦਰਬਾਰ, ਅੰਮ੍ਰਿਤ-ਸੰਚਾਰ ਪ੍ਰੋਗਰਾਮ, ਪੰਜਾਬੀ ਸਿਖਲਾਈ ਦੀਆਂ ਕਲਾਸਾਂ, ਦਸਤਾਰ ਮੁਕਾਬਲੇ, ਪਾਠ-ਬੋਧ ਸੰਥਯਾ ਆਦਿ ਸਮਾਗਮ ਕੀਤੇ ਜਾ ਰਹੇ ਹਨ। ਇਸ ਲੜੀ ਤਹਿਤ ਇਹ ਗੁਰਬਾਣੀ ਕੰਠ ਮੁਕਾਬਲਾ ਕਰਵਾਇਆ ਗਿਆ ਜਿਸ ਨਾਲ ਬੱਚਿਆਂ ਨੂੰ ਗੁਰਬਾਣੀ ਨਾਲ ਜੋੜਿਆ ਜਾ ਸਕੇ। ਇਸ ਮੌਕੇ ਸ. ਕਿਰਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਹਰਿਆਣਾ-ਹਿਮਾਚਲ (ਕੁਰੂਕਸ਼ੇਤਰ) ਨੇ ਆਈਆਂ ਸੰਗਤਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ ਅਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਗੁਰੂ ਵਾਲੇ ਬਣਨ ਅਤੇ ਗੁਰੂ ਦੀ ਬਾਣੀ ਨਾਲ ਜੁੜਨ ਦੀ ਅਪੀਲ ਕੀਤੀ। ਆਈਆਂ ਸੰਗਤਾਂ ਲਈ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ। ਬੱਚਿਆਂ ਨੂੰ ਗੁਰਬਾਣੀ ਨਾਲ ਜੋੜਨ ਲਈ ਸਿੱਖ ਮਿਸ਼ਨ ਹਰਿਆਣਾ-ਹਿਮਾਚਲ (ਕੁਰੂਕਸ਼ੇਤਰ) ਵੱਲੋਂ ਗੁਰਦੁਆਰਾ ਲਖਨੌਰ ਸਾਹਿਬ ਪਾਤਿਸ਼ਾਹੀ ਦਸਵੀਂ ਅੰਬਾਲਾ ਵਿਖੇ ਮਿਤੀ ੨੭-੯-੦੯ ਦਿਨ ਐਤਵਾਰ ਨੂੰ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ੩੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕਰਕੇ ਗੁਰਸਿੱਖੀ ਜੀਵਨ ਧਾਰਨ ਕੀਤਾ।

## ਸਿੱਖ ਵਿਰਸਾ ਸੰਭਾਲ ਮੁਹਿੰਮ ਦੌਰਾਨ ਕਰਵਾਏ ਗਏ ਸਮਾਗਮ

ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਥੇਦਾਰ ਅਵਤਾਰ ਸਿੰਘ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਲਈ ਅਤੇ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਦੇ ਮੁਖੀ ਅਤੇ ਧਰਮ ਪ੍ਰਚਾਰ ਵਹੀਰ ਦੇ ਇੰਚਾਰਜ ਜਥੇਦਾਰ ਬਲਦੇਵ ਸਿੰਘ ਦੀ ਯੋਗ ਅਗਵਾਈ ਹੇਠ ਮਿਤੀ ੨੧ ਤੋਂ ੩੦ ਸਤੰਬਰ ੨੦੦੯ ਤਕ ਮੁਕਤਸਰ ਹਲਕੇ ਦੇ ਪਿੰਡ ਬਧਾਈ, ਫੱਤਣਵਾਲਾ, ਸੋਹਣੇਵਾਲਾ, ਅਟਾਰੀ, ਅਕਾਲਗੜ੍ਹ, ਸਦਰਵਾਲਾ, ਲੰਬੀ ਢਾਬ ਗੁਲਾਬੇਵਾਲਾ, ਰਣਜੀਤਗੜ੍ਹ, ਅਤੇ ਮੁੱਖ ਸਮਾਗਮ ਪਿੰਡ ਖੱਪਿਆਵਾਲੀ ਵਿਖੇ ਸਮਾਗਮ ਕਰਵਾਇਆ ਗਿਆ। ਇਨ੍ਹਾਂ ਪਿੰਡਾਂ ਵਿੱਚੋਂ ੮੯੩ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ਜਿਨ੍ਹਾਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵੱਲੋਂ ਭੇਟਾ ਰਹਿਤ ਕਕਾਰ ਅਤੇ ਲਿਟਰੇਚਰ ਦਿੱਤਾ ਗਿਆ। ਇਨ੍ਹਾਂ ਸਮਾਗਮਾਂ ਦੌਰਾਨ ੩੦੧੫ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ ਅਤੇ ੧੨੫ ਨੌਜਵਾਨਾਂ ਨੂੰ ਜਥੇਦਾਰ ਬਲਦੇਵ ਸਿੰਘ ਵੱਲੋਂ ਨਸ਼ਾ ਛੱਡਣ ਦੀਆਂ ਚਿੱਠੀਆਂ ਦਿੱਤੀਆਂ ਗਈਆਂ ਜਿਨ੍ਹਾਂ ਦਾ ਇਲਾਜ ਸ਼੍ਰੋਮਣੀ ਕਮੇਟੀ ਅਧੀਨ ਚਲਦੇ ਨਸ਼ਾ-ਛੁਡਾਊ ਕੇਂਦਰ ਵਿਚ ਮੁਫ਼ਤ ਕੀਤਾ ਜਾਵੇਗਾ। ਇਨ੍ਹਾਂ ਸਮਾਗਮਾਂ ਦੌਰਾਨ ਹਰ ਪਿੰਡ ਵਿੱਚ ਮਿੱਥੀਆਂ ਤਾਰੀਕਾਂ ਤੋਂ ਇਕ ਦਿਨ ਪਹਿਲਾਂ ਸ਼ਾਮ ਨੂੰ ਪ੍ਰੋਜੈਕਟਰ ਰਾਹੀ ਸ਼ਹੀਦਾਂ ਦੀ ਗਾਥਾ ਸੰਬੰਧੀ ਧਾਰਮਿਕ ਫਿਲਮਾਂ ਦਿਖਾਈਆਂ ਜਾਂਦੀਆਂ ਹਨ। ਸਮਾਗਮ ਵਾਲੇ ਦਿਨ ਹਰ ਪਿੰਡ ਦੇ ਪਹੁੰਚ ਮਾਰਗ ਤੋਂ ਅਰੰਭ ਹੋ ਕੇ ਧਰਮ ਪ੍ਰਚਾਰ ਮੁਹਿੰਮ ਦੇ ਨਾਲ ਚੱਲ ਰਹੇ ਸਿੰਘਾਂ ਦਾ ਕਾਫ਼ਲਾ ਨਗਰ ਕੀਰਤਨ ਦੌਰਾਨ ਸ਼ਬਦ ਕੀਰਤਨ ਕਰਦਿਆਂ ਗੁਰਦੁਆਰਾ ਸਾਹਿਬ ਵਿਖੇ ਪੁੱਜਦਾ ਰਿਹਾ। ਸਮਾਗਮਾਂ ਦੌਰਾਨ ਭਾਈ ਭਾਈ ਜਗਜੀਤ ਸਿੰਘ ਕੋਮਲ, ਭਾਈ ਹਰਪ੍ਰੀਤ ਸਿੰਘ, ਭਾਈ ਬਲਦੇਵ ਸਿੰਘ ਵਡਾਲਾ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ। ਧਰਮ ਪ੍ਰਚਾਰ ਕਮੇਟੀ ਦੇ ਢਾਡੀ ਜਥਿਆਂ ਅਤੇ ਵਿਦਵਾਨ ਪ੍ਰਚਾਰਕ ਸਾਹਿਬਾਨ ਨੇ ਸੰਗਤਾਂ ਨੂੰ ਸਿੱਖ ਇਤਿਹਾਸ ਸੁਣਾ ਕੇ ਅਤੇ ਸਮਾਜਿਕ ਕੁਰੀਤੀਆਂ ਨੂੰ ਖ਼ਤਮ ਕਰਕੇ ਆਪਣਾ ਜੀਵਨ ਸਿੱਖ ਰਹਿਤ ਮਰਯਾਦਾ ਅਨੁਸਾਰ ਬਤੀਤ ਕਰਨ ਦਾ ਉਪਦੇਸ਼ ਦਿੱਤਾ।

ਮੁੱਖ ਸਮਾਗਮ ਦੌਰਾਨ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਵੀ ਪੁੱਜੇ ਅਤੇ ਸੰਗਤਾਂ ਨਾਲ ਸਿੱਖ ਰਹਿਤ ਮਰਯਾਦਾ ਸੰਬੰਧੀ ਵਿਚਾਰ ਸਾਂਝੇ ਕੀਤੇ। ਇਸ ਮੌਕੇ ਸ. ਸਰੂਪ ਸਿੰਘ ਨੰਦਗੜ੍ਹ ਮੈਂਬਰ ਸ਼੍ਰੋਮਣੀ ਕਮੇਟੀ ਵੀ ਪੁੱਜੇ ਅਤੇ ਉਨ੍ਹਾਂ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ

ਅਵਤਾਰ ਸਿੰਘ ਦੇ ਉਦਮ ਸਦਕਾ ਧਰਮ ਪ੍ਰਚਾਰ ਲਹਿਰ ਵੱਲੋਂ ਸਿੱਖੀ ਦਾ ਪ੍ਰਚਾਰ ਇਸੇ ਤਰ੍ਹਾਂ ਜਾਰੀ ਰਹੇਗਾ ਅਤੇ ਧਰਮ ਪ੍ਰਚਾਰ ਵਿਚ ਕਿਸੇ ਕਿਸਮ ਦੀ ਖੜੋਤ ਨਹੀ ਆਉਣ ਦਿੱਤੀ ਜਾਵੇਗੀ। ਧਰਮ ਪ੍ਰਚਾਰ ਲਹਿਰ ਦੇ ਸਮਾਗਮਾਂ ਦੌਰਾਨ ਸ੍ਰੀ ਗੁਰੂ ਰਾਮਦਾਸ ਮੈਡੀਕਲ ਹਸਪਤਾਲ ਵੱਲੋਂ ਇਕ ਮੁਫ਼ਤ ਮੈਡੀਕਲ ਕੈਂਪ ਵੀ ਲਗਾਇਆ ਜਿਸ ਵਿਚ ਮਾਹਰ ਡਾਕਟਰਾਂ ਦੀ ਟੀਮ ਵੱਲੋਂ ੧੬੦੦ ਦੇ ਕਰੀਬ ਮਰੀਜਾਂ ਦਾ ਚੈਕਅੱਪ ਕਰਕੇ ਮੁਫ਼ਤ ਦਵਾਈਆਂ ਦਿੱਤੀਆਂ ਗਈਆਂ। ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਹਰਜੀਤ ਸਿੰਘ ਵੱਲੋਂ ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਛਪਦਾ ਧਾਰਮਿਕ ਲਿਟਰੇਚਰ ਅਤੇ ਸਿੱਖ ਰਹਿਤ ਮਰਯਾਦਾ ਅਤੇ ਹੋਰ ਧਾਰਮਿਕ ਪੁਸਤਕਾਂ ਭੇਟਾ ਰਹਿਤ ਦਿੱਤੀਆਂ ਗਈਆਂ। ਇਸ ਦੌਰਾਨ ਪ੍ਰੋ. ਮਹਿਲ ਸਿੰਘ, ਬੀਬੀ ਦਵਿੰਦਰ ਕੌਰ ਮੈਂਬਰ ਸ਼੍ਰੋਮਣੀ ਕਮੇਟੀ, ਜਥੇਦਾਰ ਹੀਰਾ ਸਿੰਘ ਚੜੇਵਾਨ, ਭਾਈ ਤਮਿੰਦਰ ਸਿੰਘ ਮੀਡੀਆ ਸਲਾਹਕਾਰ, ਭਾਈ ਕਿਰਪਾਲ ਸਿੰਘ ਬਾਦੀਆਂ ਇੰਚਾਰਜ, ਮੈਨੇਜਰ ਕਰਨ ਸਿੰਘ, ਗਿਆਨੀ ਹਰਪ੍ਰੀਤ ਸਿੰਘ, ਬਲਜਿੰਦਰ ਸਿੰਘ ਕਿੱਲੀ, ਪ੍ਰਧਾਨ ਗੁਰਮੀਤ ਸਿੰਘ, ਸਰਪੰਚ ਮਲਕੀਤ ਸਿੰਘ, ਭਾਈ ਅੰਗ੍ਰੇਜ ਸਿੰਘ, ਭਾਈ ਮੁਖਤਾਰ ਸਿੰਘ ਸੁਲਤਾਨਵਿੰਡ ਢੋਲਕੀ ਵਾਦਕ, ਭਾਈ ਬਲਬੀਰ ਸਿੰਘ, ਭਾਈ ਗੁਰਮੇਲ ਸਿੰਘ, ਭਾਈ ਸਾਹਿਬ ਸਿੰਘ ਇਸਰੀ, ਭਾਈ ਸਿਕੰਦਰ ਸਿੰਘ, ਭਾਈ ਸੁਖਵਿੰਦਰ ਸਿੰਘ ਗੁੰਥੀ ਵੀ ਧਰਮ ਪ੍ਰਚਾਰ ਵਹੀਰ ਦੇ ਨਾਲ ਹਾਜ਼ਰੀ ਭਰਦੇ ਰਹੇ ਹਨ।

## ਅਜਨਾਲਾ ਵਿਖੇ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਅਰੰਭੀ ਅੰਮ੍ਰਿਤ-ਸੰਚਾਰ ਦੀ ਮੁਹਿੰਮ ਨੂੰ ਸੰਗਤ ਵੱਲੋਂ ਪੂਰਨ ਸਹਿਯੋਗ ਮਿਲ ਰਿਹਾ ਹੈ। ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਚਾਰਕ ਭਾਈ ਰਣਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਅਜਨਾਲਾ ਦੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕਰਕੇ ਹੇਠ ਲਿਖੇ ਅਨੁਸਾਰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ:

| ਮਿਤੀ | ਸਥਾਨ | ਪ੍ਰਾਣੀ |
|---|---|---|
| ੧੯-੦੯-੦੮ | ਗੁਰਦੁਆਰਾ ਬਾਬਾ ਬੁੱਢਾ ਜੀ, ਸਮਾਧਾਂ, ਰਮਦਾਸ | ੯੦ |
| ੧੨-੧੦-੦੮ | ਗੁਰਦੁਆਰਾ ਸਾਹਿਬ ਪਿੰਡ ਕਾਮਲਪੁਰ | ੭੦ |
| ੨੦-੧੦-੦੮ | ਗੁਰਦੁਆਰਾ ਸਾਹਿਬ ਅਜਨਾਲਾ | ੧੦੦ |
| ੨੬-੦੧-੦੯ | ਗੁਰਦੁਆਰਾ ਬਾਬਾ ਬੁੱਢਾ ਜੀ, ਸਮਾਧਾਂ, ਰਮਦਾਸ | ੧੨੦ |
| ੨੫-੦੨-੦੯ | ਗੁਰਦੁਆਰਾ ਬਾਬਾ ਬੁੱਢਾ ਜੀ, ਸਮਾਧਾਂ, ਰਮਦਾਸ | ੧੯੫ |
| ੧੫-੦੫-੦੯ | ਗੁਰਦੁਆਰਾ ਸਾਹਿਬ ਪਿੰਡ ਕਾਮਲਪੁਰ | ੫੦ |
| ੩-੦੭-੦੯ | ਗੁਰਦੁਆਰਾ ਸਾਹਿਬ ਪਿੰਡ ਵਿਛੋਆ | ੮੭ |
| ੮-੦੯-੦੯ | ਗੁਰਦੁਆਰਾ ਬਾਬਾ ਬੁੱਢਾ ਜੀ, ਸਮਾਧਾਂ, ਰਮਦਾਸ | ੮੪ |
| ੪-੧੦-੦੯ | ਗੁਰਦੁਆਰਾ ਪਿੰਡ ਜੱਟਾ ਨੇੜੇ ਰਮਦਾਸ | ੯੫ |

ਸਾਰੇ ਪ੍ਰੋਗਰਾਮਾਂ ਦੀ ਰੂਪ-ਰੇਖਾ ਉਲਕੀਣ ਦੀ ਸਾਰੀ ਅਗਵਾਈ ਜਥੇਦਾਰ ਅਮਰੀਕ ਸਿੰਘ ਵਿਛੋਆ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਮੈਨੇਜਰ ਭਾਈ ਗੁਰਬਚਨ ਸਿੰਘ ਨੇ ਕੀਤੀ। ਇਨ੍ਹਾਂ ਸਾਰੇ ਸਮਾਗਮਾਂ ਵਿਚ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਸਰਵਣ ਸਿੰਘ, ਭਾਈ ਦਿਲਬਾਗ ਸਿੰਘ ਭੰਗਾਲੀ, ਭਾਈ ਲਖਬੀਰ ਸਿੰਘ ਤੇੜੀ ਅਤੇ ਭਾਈ ਗੁਰਦੀਪ ਸਿੰਘ ਵਿਛੋਆ ਕਵੀਸ਼ਰ ਆਦਿ ਨੇ ਬਹੁਤ ਹੀ ਤਨਦੇਹੀ ਨਾਲ ਯੋਗਦਾਨ ਪਾਇਆ।

## ਗੁਰਦੁਆਰਾ ਸ੍ਰੀ ਅੰਬ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਸ੍ਰੀ ਅੰਬ ਸਾਹਿਬ ਪਾਤਿ: ੭ਵੀਂ (ਲੰਬੇ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਹਰ ਸੰਗਰਾਂਦ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਜਾਂਦਾ ਹੈ ਜਿਸ ਦੌਰਾਨ ਮਿਤੀ ੧੪-੪-੦੭ ਤੋਂ ੧੫-੪-੦੮ ਤੀਕ ੨੨੨ ਪ੍ਰਾਣੀ, ਮਿਤੀ ੧੫-੫-੦੮ ਤੋਂ ੧੪-੪-੦੯ ਤੀਕ ੧੬੨ ਪ੍ਰਾਣੀ ਅਤੇ ਮਿਤੀ ੧੫-੫-੦੯ ਤੋਂ ੧੬-੮-੦੯ ਤੀਕ ੪੭ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਪਾਠ ਬੋਧ ਸਮਾਗਮ ਸੰਪੰਨ

ਭਾਈ ਸਵਰਨ ਸਿੰਘ ਖਾਲਸਾ ਦੀ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਕਲਗੀਧਰ ਸਾਹਿਬ ਸਾਵਣ ਚੱਕ ਕਠੂਆ (ਜੰਮੂ ਕਸ਼ਮੀਰ) ਵਿਚ ਮਿਤੀ ੬-੯-੦੯ ਨੂੰ ਪ੍ਰਾਰੰਭ ਕੀਤੇ ਗਏ ਪਾਠ ਬੋਧ ਸਮਾਗਮ ਦੀ ਮਿਤੀ ੨੭-੯-੦੯ ਨੂੰ ਸਮਾਪਤੀ ਕੀਤੀ ਗਈ। ਗੁਰਬਾਣੀ ਦੀ ਸੰਥਿਆ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਗੁਰਭਾਗ ਸਿੰਘ ਜੀ ਨੇ ਦਿੱਤੀ। ਸਮਾਗਮ ਦੀ ਸਮਾਪਤੀ ਉਪਰੰਤ ਵਿਸ਼ੇਸ਼ ਗੁਰਮਤਿ ਸਮਾਗਮ ਉਲੀਕਿਆ ਗਿਆ। ਸਮਾਗਮ ਦੇ ਅਰੰਭ ਵਿਚ ਪ੍ਰਚਾਰਕ ਭਾਈ ਗੁਰਭਾਗ ਸਿੰਘ ਤੋਂ ਇਲਾਵਾ ਲੋਕਲ ਰਾਗੀ ਜਥਿਆਂ ਨੇ ਹਾਜ਼ਰੀ ਭਰੀ। ਭਾਈ ਸਵਰਨ ਸਿੰਘ ਖਾਲਸਾ ਇੰਜ. ਸਿੱਖ ਮਿਸ਼ਨ ਜੰਮੂ ਕਸ਼ਮੀਰ ਨੇ ਸੰਗਤਾਂ ਨੂੰ ਅਜੋਕੇ ਸਮੇਂ ਵਿਚ ਪਾਠ ਬੋਧ ਸਮਾਗਮ ਦੀ ਮਹੱਤਤਾ ਬਾਰੇ ਬਹੁਤ ਹੀ ਭਾਵ ਪੂਰਨ ਤਰੀਕੇ ਨਾਲ ਚਾਨਣਾ ਪਾਇਆ। ਸਮਾਗਮ ਦੇ ਅੰਤ ਵਿਚ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਨੇ ਗੁਰਮਤਿ ਸਿਧਾਂਤ, ਅਸੂਲ ਤੇ ਗੁਰੂ ਦੇ ਦੱਸੇ ਅਨੁਸਾਰ ਆਪਣਾ ਜੀਵਨ ਢਾਲਣ ਤੇ ਸ਼ਬਦ ਗੁਰੂ ਸਿਧਾਂਤ ਨੂੰ ਪੂਰਨ ਰੂਪ ਵਿਚ ਲਾਗੂ ਕਰਨ ਦੀ ਪ੍ਰੇਰਨਾ ਕੀਤੀ। ਉਨ੍ਹਾਂ ਪੁਰਾਤਨ ਸਿੰਘਾਂ ਵੱਲੋਂ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਖੋਜ ਲਈ ਕੀਤੀ ਅਥਾਹ ਘਾਲਣਾ ਦਾ ਵੀ ਜ਼ਿਕਰ ਕੀਤਾ। ਇੰਚਾਰਜ ਸਿੱਖ ਮਿਸ਼ਨ ਜੰਮੂ ਕਸ਼ਮੀਰ ਨੇ ਪ੍ਰੋਗਰਾਮ ਦੀ ਸਫਲਤਾ ਲਈ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਸੁਜਾਨ ਸਿੰਘ ਸੈਕਟਰੀ, ਮਾਸਟਰ ਹਰਬੰਸ ਸਿੰਘ, ਸਥਾਨਕ ਆਗੂ ਭਾਈ ਹਰਪਾਲ ਸਿੰਘ, ਕਲਰਕ ਸਿੱਖ ਮਿਸ਼ਨ ਭਾਈ ਤਰਨਜੀਤ ਸਿੰਘ ਦਾ ਵਿਸ਼ੇਸ਼ ਧੰਨਵਾਦ ਕੀਤਾ।

## ਹਨੂੰਮਾਨਗੜ੍ਹ ਟਾਊਨ ਰਾਜਸਥਾਨ ਵਿਖੇ ਗੁਰਮਤਿ ਸਮਾਗਮ

ਭਾਈ ਸੁਖਚੈਨ ਸਿੰਘ ਵੱਲੋਂ ਪੁੱਜੀ ਰਿਪੋਰਟ ਮੁਤਾਬਕ ਸ਼ਹੀਦ ਬਾਬਾ ਸੁੱਖਾ ਸਿੰਘ ਸ਼ਹੀਦ ਬਾਬਾ ਮਹਿਤਾਬ ਸਿੰਘ ਜੀ ਦੀ ਯਾਦ ਨੂੰ ਸਮਰਪਿਤ ੧੯ਵਾਂ ਜੋੜ ਮੇਲਾ ਗੁਰਦੁਆਰਾ ਸ਼ਹੀਦ ਬਾਬਾ ਸੁੱਖਾ ਸਿੰਘ ਸ਼ਹੀਦ ਬਾਬਾ ਮਹਿਤਾਬ ਸਿੰਘ ਹਨੂੰਮਾਨਗੜ੍ਹ ਟਾਊਨ ਵਿਖੇ ਮਿਤੀ ੯-੯-੦੯ ਨੂੰ ਬੜੀ ਸ਼ਰਧਾ ਅਤੇ ਧੂਮਧਾਮ ਨਾਲ ਮਨਾਇਆ ਗਿਆ। ੯ ਸਤੰਬਰ ਨੂੰ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਉਪਰੰਤ ਖੁੱਲ੍ਹੇ ਪੰਡਾਲ ਵਿਚ ਧਾਰਮਿਕ ਦੀਵਾਨ ਸਜਾਏ ਗਏ ਜਿਸ ਵਿਚ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਨੇ ਗੁਰ-ਸ਼ਬਦ ਦੀ ਕਥਾ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕੀਤੀਆਂ। ਭਾਈ ਸੁਖਚੈਨ ਸਿੰਘ ਸਾਹਪੀਣੀ ਦੇ ਢਾਡੀ ਜਥੇ ਅਤੇ ਭਾਈ ਰਣਜੀਤ ਸਿੰਘ ਚੋਹਲਾ ਦੇ ਕਵੀਸ਼ਰੀ ਜਥੇ ਨੇ ਇਤਿਹਾਸ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਲਾਕੇ ਵਿਚ ਧਾਰਮਿਕ ਫਿਲਮਾਂ ਦਿਖਾਈਆਂ ਗਈਆਂ ਅਤੇ ਦਮਦਮਾ ਸਾਹਿਬ ਤੋਂ ਪਹੁੰਚੇ ਪੰਜ ਪਿਆਰਿਆਂ ਨੇ ਅੰਮ੍ਰਿਤ-ਸੰਚਾਰ ਕੀਤਾ ਜਿਸ ਵਿਚ ੧੫੦

ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ, ਜਿਨ੍ਹਾਂ ਨੂੰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ। ਬਾਬਾ ਲੱਖਾ ਸਿੰਘ ਅਤੇ ਬਾਬਾ ਬਲਕਾਰ ਸਿੰਘ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

## ਗੁਰਮਤਿ ਸਮਾਗਮ ਅਤੇ ਅੰਮ੍ਰਿਤ ਸੰਚਾਰ

ਭਾਈ ਲਖਮੀਰ ਸਿੰਘ ਪ੍ਰਚਾਰਕ ਵੱਲੋਂ ਪ੍ਰੁੱਜੀ ਰਿਪੋਰਟ ਅਨੁਸਾਰ ਸ੍ਰੀ ਦਰਬਾਰ ਸਾਹਿਬ ਸ੍ਰੀ ਤਰਨਤਾਰਨ ਵਿਖੇ ਸ. ਸੁਰਜੀਤ ਸਿੰਘ ਝਬਾਲ ਮੈਨੇਜਰ, ਭਾਈ ਨਿਰਮਲ ਸਿੰਘ ਹੈੱਡ ਗ੍ਰੰਥੀ ਦੇ ਸਹਿਯੋਗ ਸਦਕਾ ਭਾਈ ਗੁਰਬਚਨ ਸਿੰਘ ਕਲਸੀਆ ਪ੍ਰਚਾਰਕ ਅਤੇ ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਪ੍ਰਚਾਰਕ ਵੱਲੋਂ ਵੱਖ-ਵੱਖ ਨਗਰਾਂ ਵਿਚ ਧਾਰਮਿਕ ਦੀਵਾਨ ਸਜਾਏ ਗਏ ਉਪਰੰਤ ਸ੍ਰੀ ਦਰਬਾਰ ਸਾਹਿਬ ਵਿਖੇ ਮਹੀਨਾ ਹਾੜ, ਸਾਵਣ, ਭਾਦਰੋਂ ਅਤੇ ਅੱਸੂ ਦੀ ਮੱਸਿਆ ਸਮੇਂ ਕ੍ਰਮਵਾਰ ੬੬, ੫੯, ੪੦ ਅਤੇ ੪੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਲੜ ਲੱਗੇ। ■

---

# ਧੀਆਂ ਰਾਣੀਆਂ

*-ਇੰਜੀ. ਕਰਮਜੀਤ ਸਿੰਘ ਨੂਰ**

ਮਾੜਾ ਹਸ਼ਰ ਹੋਣੈ ਬੜਾ ਹਸ਼ਰ ਦੇ ਦਿਨ,
ਤੁਸੀਂ ਵੇਖਿਓ ਉਨ੍ਹਾਂ ਪ੍ਰਾਣੀਆਂ ਦਾ!
ਪਹਿਲਾਂ ਜਨਮ ਤੋਂ ਮਾਂ ਦੇ ਪੇਟ ਅੰਦਰ,
ਕਰਦੇ ਕਤਲ ਜੋ ਧੀਆਂ ਧਿਆਣੀਆਂ ਦਾ!
ਨਾਲੇ ਪਾਪ ਤੇ ਨਾਲੇ ਸਰਾਪ ਲੈਂਦੇ,
ਅਣਜੰਮੀਆਂ ਕਲੀਆਂ ਨਿਆਣੀਆਂ ਦਾ!
ਸਾਰਾ ਦੂਸ਼ਿਤ ਮਾਹੌਲ ਦਾ ਦੋਸ਼ ਹੈ ਇਹ,
ਇਹ ਨਹੀਂ ਦੋਸ਼ ਪੰਜਾਬ ਦੇ ਪਾਣੀਆਂ ਦਾ!
ਸਭ ਨੂੰ ਹੱਕ ਹੈ ਜ਼ਿੰਦਗੀ ਜੀਵਣੇ ਦਾ,
ਖੋਂਹਦੇ ਹੱਕ ਜੋ ਜਿੰਦਾਂ ਨਿਮਾਣੀਆਂ ਦਾ!
ਸਮਾਂ ਪੁੱਛੇਗਾ ਸਮੇਂ ਦੇ ਵਾਰਸਾਂ ਨੂੰ,
ਆਹ ਕਿਰਦਾਰ ਸੀ ਸਮੇਂ ਦੇ ਹਾਣੀਆਂ ਦਾ?
ਗੱਡੀ ਜ਼ਿੰਦਗੀ ਦੀ, ਲੀਹੇ ਪਾਉਣ ਦੇ ਵਿਚ,
ਯੋਗਦਾਨ ਹੈ ਬੜਾ ਸੁਆਣੀਆਂ ਦਾ!
ਤਾਂ ਵੀ ਮਰਦ-ਪ੍ਰਧਾਨ ਸਮਾਜ ਅੰਦਰ,
ਨਹੀਂ ਚੱਲਦਾ ਜ਼ੋਰ ਨਿਤਾਣੀਆਂ ਦਾ!
ਗੁਰੂ ਨਾਨਕ ਦੀਆਂ ਲੀਹਾਂ 'ਤੇ ਤੁਰ ਕੇ ਤੇ,
ਦੁੱਖ ਦੂਰ ਕਰੀਏ ਧੀਆਂ ਰਾਣੀਆਂ ਦਾ!
ਆਓ ਇਨ੍ਹਾਂ ਨੂੰ ਦੇਈਏ ਮਹਾਨ ਦਰਜਾ,
'ਜਗਤ-ਜਨਣੀਆਂ' 'ਜਗਤ-ਕਲਿਆਣੀਆਂ' ਦਾ!

---

** # ੩/੬੧, ਗਾਰਡਨ ਕਲੋਨੀ, ਜਲੰਧਰ। ਮੋ: ੯੮੧੫੦-੨੩੯੭੦.*

# ਤੁਹਾਡੀ ਚਿੱਠੀ ਮਿਲੀ

## ‘ਞ’ ਅਤੇ ‘ਙ’ ਅਲੋਪ ਹੁੰਦੇ ਜਾ ਰਹੇ ਹਨ

ਮਾਸਿਕ ਪੱਤਰ ‘ਗੁਰਮਤਿ ਪ੍ਰਕਾਸ਼’ ਆਮ ਤੌਰ ’ਤੇ ਹਰ ਮਹੀਨੇ ਪੜ੍ਹਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਗੁਰੂ-ਮਤਿ ਅਨੁਸਾਰ ਗੁਰਮਤਿ ਦੀ ਰੌਸ਼ਨੀ ਵਿਚ ਲੇਖ ਲਿਖਣ ਵਾਲੇ ਵਿਦਵਾਨ ਲਿਖਾਰੀ ਵਧਾਈ ਦੇ ਪਾਤਰ ਹਨ। ਜੋ ‘ਗੁਰਮਤਿ ਪ੍ਰਕਾਸ਼’ ਦੀ ਪਾਲਿਸੀ ਨੂੰ ਮੁੱਖ ਰੱਖਦੇ ਹੋਏ ਮਨੁੱਖਤਾ ਦੀ ਭਲਾਈ, ਸਮਾਜਿਕ ਜਾਣਕਾਰੀ ਤੇ ਗੁਰਮਤਿ ਪ੍ਰਚਾਰ ਲਈ ਯਤਨਸ਼ੀਲ ਹੁੰਦੇ ਹੋਏ ‘ਗੁਰਮਤਿ ਪ੍ਰਕਾਸ਼’ ਦੀ ਚੜ੍ਹਦੀ ਕਲਾ ਲੋਚਦੇ ਰਹਿੰਦੇ ਹਨ।

ਸਤੰਬਰ ੨੦੦੯ ਦਾ ‘ਗੁਰਮਤਿ ਪ੍ਰਕਾਸ਼’ ਪੜ੍ਹ ਕੇ ਬੜਾ ਅਨੰਦ ਆਇਆ ਹੈ। ਸਾਰੇ ਹੀ ਲੇਖ ਭਰਪੂਰ ਜਾਣਕਾਰੀ ਦਿੰਦੇ ਹੋਏ ਹਰ ਤਰ੍ਹਾਂ ਨਾਲ ਸਮਾਜ ਨੂੰ ਸਹੀ ਦਿਸ਼ਾ ਵੱਲ ਪ੍ਰੇਰਿਤ ਕਰਦੇ ਹਨ।

ਮੈਂ ਕੁਝ ਸਮੇਂ ਤੋਂ ਵੇਖ ਰਿਹਾ ਹਾਂ ਕਿ ਪੰਜਾਬੀ ਦੇ ਪੈਂਤੀ ਅੱਖਰਾਂ ’ਚੋਂ ਦੋ ਅੱਖਰ ‘ਞ’ ਤੇ ‘ਙ’ ਲਿਖਤਾਂ ਵਿੱਚੋਂ ਅਲੋਪ ਹੁੰਦੇ ਜਾ ਰਹੇ ਹਨ। ‘ਞ’ ਦੀ ਥਾਂ ਆਮ ਤੌਰ ’ਤੇ ‘ਝ’ ਲਿਖਿਆ ਜਾ ਰਿਹਾ ਹੈ ਜਿਵੇਂ ਕਿ ‘ਜੰਞ’ ਦੀ ਥਾਂ ‘ਜੰਝ’ ਅਤੇ ‘ਙ’ ਦੀ ਥਾਂ ‘ਗ’ ਲਿਖ ਕੇ ਕੰਮ ਚਲਾਇਆ ਜਾ ਰਿਹਾ ਹੈ। ਇਸ ਪੱਤਰ ਵਿਚ ਡਾ. ਦਲੀਪ ਕੌਰ ਟਿਵਾਣਾ ਜੀ ਦਾ ਸਿਖਿਆਦਾਇਕ ਤੇ ਰਹੱਸਵਾਦ ਲੇਖ ‘ਤਿੰਨ ਰੰਗ ਨਹੀਂ ਲੱਭਣੇ’ ਪੰਨਾ ੪੪ ’ਪੁਰ ਪੜ੍ਹਿਆ।

“ਵਹੁਟੀ, ਪਤੀ ਕੋਲ ਮਾਂ ਦੀਆਂ ਨਿੱਕੀਆਂ ਮੋਟੀਆਂ... ਉਹ ਉਂਞ ਹੀ ਪਾਸਾ ਜਿਹਾ ਵੱਟ ਲੈਂਦਾ ਹੈ...।” ਢੁਕਦਾ ਸ਼ਬਦ ਲਿਖਦਿਆਂ ਠੀਕ ਅੱਖਰ ‘ਞ’ ਨਾਲ ‘ਉਂਞ’ ਲਿਖਿਆ ਹੈ। ਠੀਕ ਲਿਖਤ ਲਿਖਣ ਤੇ ਛਾਪਣ ਲਈ ਉਚੇਚਾ ਧੰਨਵਾਦ ਕਰਦਾ ਹਾਂ।

**ਗੁਰਬਚਨ ਸਿੰਘ ਚਾਂਦ**
ਸਾਬਕਾ ਮੀਤ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

## ਲੇਖਕਾਂ ਦਾ ਵਿਸ਼ੇਸ਼ ਸਨਮਾਨ ਕੀਤਾ ਜਾਵੇ

‘ਗੁਰਮਤਿ ਪ੍ਰਕਾਸ਼’ ਦੇ ਵਿਸ਼ੇਸ਼ ਅੰਕ ਜਾਣਕਾਰੀ ਭਰਪੂਰ ਹੁੰਦੇ ਹਨ। ਕਿਸੇ ਇਕ ਵਿਸ਼ੇ ਉੱਪਰ ਵੱਖ-ਵੱਖ ਵਿਦਵਾਨਾਂ ਦੇ ਲੇਖ ਕੌਮ ਲਈ ਇਕ ਵਿਸ਼ੇਸ਼ ਮਹੱਤਤਾ ਰੱਖਦੇ ਹਨ। ਪਿਛਲੇ ਅੰਕ ਵਿਚ ਇਕ ਵਿਸ਼ੇਸ਼ ਲੇਖ ਸਿੱਖ ਧਰਮ ਵਿਚ ਮੀਰੀ-ਪੀਰੀ ਦਾ ਸਿਧਾਂਤ ਡਾਕਟਰ ਮੁਹੰਮਦ ਇਦਰੀਸ ਦੁਆਰਾ ਲਿਖਿਆ ਪੜ੍ਹਨ ਨੂੰ ਮਿਲਿਆ। ਇਹ ਲੇਖ ਮਿਆਰੀ, ਖੋਜ ਭਰਪੂਰ ਅਤੇ ਇਤਿਹਾਸਕ ਸ੍ਰੋਤਾਂ ’ਤੇ ਅਧਾਰਤ ਹੋਣ ਦੇ ਨਾਲ-ਨਾਲ ਇਕ ਮੁਸਲਮਾਨ ਲੇਖਕ ਦੁਆਰਾ ਲਿਖਿਆ ਗਿਆ ਹੈ। ਆਪ ਜੀ ਨੂੰ ਸਨਿਮਰ ਬੇਨਤੀ ਹੈ ਕਿ ਅਜਿਹੇ ਲੇਖਕਾਂ ਦੇ ਵੱਧ ਤੋਂ ਵੱਧ ਲੇਖ ਛਾਪੇ ਜਾਣ। ਉਨ੍ਹਾਂ ਨੂੰ ਉਤਸ਼ਾਹਤ ਕਰਨ ਲਈ ਆਉਣ ਵਾਲੇ ਗੁਰਪੁਰਬਾਂ ਅਤੇ ਵਿਸ਼ੇਸ਼ ਦਿਹਾੜਿਆਂ ’ਤੇ ਬਣਦਾ ਮਾਣ-ਸਤਿਕਾਰ ਦਿੱਤਾ ਜਾਵੇ।

**ਅਮੋਲਕ ਸਿੰਘ ਵਿਕਟੋਨੀਆਂ**
ਗੁਰੂ ਨਾਨਕ ਖਾਲਸਾ ਕਾਲਜ ਫਾਰ ਗਰਲਜ਼
ਨੇੜੇ ਗੁਰਦੁਆਰਾ ਟਿੱਬੀ ਸਾਹਿਬ,
ਮੁਕਤਸਰ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧੧-੨੦੦੯*